# ਗੁਰਬਾਣੀ ਵਿਚਾਰ

ਸੋਹਣ ਸਿੰਘ 'ਸੀਤਲ'




ਮਿਲਣ ਦਾ ਪਤਾ :
ਲਾਹੌਰ ਬੁਕ ਸ਼ਾਪ, ਲੁਧਿਆਣਾ

**Gurbani Vichar**

(By Sohan Singh Sital)

ਪਹਿਲੀ ਵਾਰ : ਨਵੰਬਰ, 1978 ਈ.



ਮੁੱਲ : 50 ਰੁਪਏ

ਪ੍ਰਕਾਸ਼ਕ :
ਸ: ਜੀਵਨ ਸਿੰਘ
ਲਾਹੌਰ ਬੁਕ ਸ਼ਾਪ
ਘੰਟਾ ਘਰ, ਲੁਧਿਆਣਾ।

ਪ੍ਰਿੰਟਰ:
ਜਸਵਾਲ ਪ੍ਰਿੰਟਿੰਗ ਪ੍ਰੈਸ, ਲੁਧਿਆਣਾ।

# ਸਮਰਪਣ

ਪਿਆਰ ਸਹਿਤ
ਗਿਆਨੀ ਸੁਖਬੀਰ ਸਿੰਘ ਜੀ
(ਭਾਈ ਮੋਹਨ ਸਿੰਘ ਵੈਦ ਐਂਡ ਸਨਜ਼,
ਤਰਨ ਤਾਰਨ)
ਨੂੰ

ਵੱਲੋਂ
ਸੋਹਣ ਸਿੰਘ 'ਸੀਤਲ'

# ਤਤਕਰਾ

---

## ਪਹਿਲਾਂ ਸੋਧ ਲਵੋ

ਪੰਨਾ ੫੬, ਸਤਰ ਚੌਥੀ–

ਰਵਿਦਾਸੁ ਭਣੈ, ਜੋ ਜਾਣੈ; ਸੋ ਜਾਣੁ ।

ਪੰਨਾ ੯੩, ਸਤਰ ਬਾਈਵੀਂ–

ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ।

ਪੰਨਾ ੧੪੮. ਸਤਰ ਅੱਠਵੀਂ–

ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ।

ਪੰਨਾ ੧੫੮, ਸਤਰ ਤੀਸਰੀ–

ਸੋ ਜਨੁ ਨਾਨਕ ਦਰਗਹ ਪਰਵਾਨੁ ।

ਪੰਨਾ ੧੯੮, ਸਤ ਤ ਬਾਰ੍ਹਵੀਂ–

ਸੂਰੁ, ਕਿ ਸਨਮੁਖ ਰਨ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ ।

# ਮੁਖ ਬੰਦ

ਮੈਂ ਖ਼ੁਸ਼ਕਿਸਮਤ ਹਾਂ, ਕਿ ਮੇਰਾ ਜਨਮ ਸਿਖ ਘਰਾਣੇ ਵਿਚ ਹੋਇਆ। ਪਰ ਅੱਜ ਮੈਂ ਸਿਰਫ਼ ਇਸ ਵਾਸਤੇ ਹੀ ਸਿੱਖ ਨਹੀਂ ਹਾਂ, ਕਿ ਮੈਂ ਸਿੱਖਾਂ ਦੇ ਘਰ ਜਨਮਿਆਂ ਹਾਂ, ਸਗੋਂ ਇਸ ਵਾਸਤੇ ਸਿੱਖ ਹਾਂ, ਕਿ ਮੈਨੂੰ ਸਿੱਖ ਧਰਮ ਵਿਚ ਅਥਾਹ ਸ਼ਰਧਾ ਹੈ।

ਮੇਰੇ ਨਿਸਚੇ ਅਨਸਾਰ ਧਰਮ ਦੋ ਵਸਤੂਆਂ ਉਤੇ ਨਿਰਭਰ ਹੈ: ਸ਼ਰਧਾ ਤੇ ਗਿਆਨ। ਨਿਰੀ ਸ਼ਰਧਾ ਆਦਮੀ ਨੂੰ ਅੰਧ-ਵਿਸ਼ਵਾਸੀ ਬਣਾ ਦੇਂਦੀ ਹੈ, ਤੇ ਨਿਰਾ ਗਿਆਨ ਨਾਸਤਕ। ਦੋਵੇਂ ਗੁਣ ਬਰਾਬਰ ਹੋਣ, ਤਾਂ ਧਰਮ ਥਿਰ ਰਹਿ ਸਕਦਾ ਹੈ।

ਸਿੱਖੀ ਵਿਚ ਸ਼ਰਧਾ ਮੈਨੂੰ ਮਾਪਿਆਂ ਵੱਲੋਂ ਵਿਰਸੇ ਵਿਚ ਮਿਲੀ। ਗੁਰਮੁਖੀ ਮੈਂ ਗੁਰਦੁਆਰੇ ਦੇ ਗ੍ਰੰਥੀ ਪਾਸੋਂ ਪੜ੍ਹੀ। ਉਸ ਮਹਾਂ ਪੁਰਸ਼ ਕੋਲੋਂ ਮੈਂ ਪੰਜ ਗ੍ਰੰਥੀ, ਬਾਈ ਵਾਰਾਂ ਤੇ ਭਗਤ ਬਾਣੀ ਪੜ੍ਹੀ। ਅਸਲ ਵਿਚ ਏਥੋਂ ਹੀ ਮੈਨੂੰ ਗੁਰਬਾਣੀ ਦੀ ਲਗਨ ਲੱਗੀ। ਜਦ ਮੈਂ ਪੰਜਾਬ ਯੂਨੀਵਰਸਿਟੀ (ਲਾਹੌਰ) ਦੀ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ, ਓਦੋਂ 'ਭਗਤ ਬਾਣੀ' ਕੋਰਸ ਵਿਚ ਸ਼ਾਮਲ ਸੀ। ਇਸ ਬਹਾਨੇ ਮੈਨੂੰ ਗੁਰਬਾਣੀ ਨੂੰ ਹੋਰ ਸਮਝਣ ਦਾ ਮੌਕਿਆ ਮਿਲਿਆ।

੧੯੩੪ ਈ: ਤੋਂ ਮੈਂ (ਕੁਛ ਮਿੱਤਰਾਂ ਦੀ ਪ੍ਰੇਰਨਾ ਨਾਲ) ਢਾਡੀ ਬਣ ਗਿਆ, ਤਾਂ ਮੈਂ ਆਪਣਾ ਨਸ਼ਾਨਾ ਸਿੱਖ ਇਤਿਹਾਸ ਤੇ ਗੁਰਬਾਣੀ ਦੀ ਖੋਜ ਬਣਾ ਲਿਆ। ਸਿੱਖ ਇਤਿਹਾਸ ਉਤੇ ਤਾਂ ਮੈਂ ਕਾਫ਼ੀ ਕੁਛ ਲਿਖਿਆ, ਪਰ ਗੁਰਬਾਣੀ ਬਾਰੇ ਲਿਖਣ ਦਾ ਸਮਾਂ ਨਾ ਮਿਲਿਆ।

ਪਰ ਜਿਸ ਮਨੋਰਥ ਨਾਲ ਮੈਂ ਗੁਰਬਾਣੀ ਨੂੰ ਖੋਜਿਆ, ਮੇਰਾ ਮਨ ਪੂਰੀ ਤਰ੍ਹਾਂ ਸੰਤੁਸ਼ਟ ਹੋਇਆ। ਸੱਚ ਮੁਚ ਹੀ ਗੁਰੂ ਅਰਜਨ ਦੇਵ ਜੀ ਦੇ

ਮਹਾਂਵਾਕ ਅਨਸਾਰ :

"ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ।

ਤਾ ਮੇਰੈ ਮਨਿ ਭਇਆ ਨਿਧਾਨਾ।" (ਗਉੜੀ, ਮ. ੫, ਪੰਨਾ ੧੮੬)

ਇਹ ਇਕ ਅਮੁੱਲ ਖ਼ਜ਼ਾਨਾ ਹੈ, ਜੇ ਕੋਈ ਖੋਜ ਕਰਕੇ ਪਰਾਪਤ ਕਰਨ ਦਾ ਯਤਨ ਕਰੇ।

ਆਪਣੇ ਪਾਠਕਾਂ ਸਾਮ੍ਹਣੇ ਇਹ ਛੋਟੀ ਜੇਹੀ ਪੁਸਤਕ ਪੇਸ਼ ਕਰਦਿਆਂ ਮੇਰਾ ਮਨ ਬਹੁਤ ਸੰਤੁਸ਼ਟ ਹੈ। ਮੈਂ (ਜਿਉਂਦੇ ਮਨੁਖ ਦੀ ਲੋੜ ਅਨਸਾਰ) ਗੁਰਬਾਣੀ ਵਿਚੋਂ ਹਰ ਵਿਸ਼ੇ ਉਤੇ ਮਿਲਦੇ ਪਰਮਾਣ ਸਾਮ੍ਹਣੇ ਧਰ ਦਿਤੇ ਹਨ। ਆਪਣੇ ਵੱਲੋਂ ਵਧੇਰੇ ਨਹੀਂ ਲਿਖਿਆ। ਕਿਤੇ ਬਹੁਤ ਜ਼ਰੂਰੀ ਸਮਝਿਆ ਹੈ, ਤਾਂ ਛੋਟੀ ਜੇਹੀ ਟਿਪਣੀ ਦਿਤੀ ਹੈ। ਹਾਂ, ਆਪਣੇ ਪਾਠਕਾਂ ਦੀ ਸਹੂਲਤ ਵਾਸਤੇ, ਕਿਤੇ ਕਿਤੇ ਔਖੇ ਸ਼ਬਦਾਂ ਦੇ ਅਰਥ ਜ਼ਰੂਰ ਲਿਖ ਦਿਤੇ ਹਨ। ਆਸ ਹੈ, ਮੇਰੇ ਸੁਹਿਰਦ ਪਾਠਕ ਇਹ ਤੁਛ ਸੇਵਾ ਪਰਵਾਨ ਕਰਨਗੇ।

ਇਹ ਪੁਸਤਕ ਮੇਰੇ ਵੱਲੋਂ ਪੂਰਨ ਸ਼ਰਧਾ ਨਾਲ ਗਿਆਨੀ ਸੁਖਬੀਰ ਸਿੰਘ ਜੀ (ਭਾਈ ਸਾਹਿਬ ਭਾਈ ਮੋਹਨ ਸਿੰਘ ਜੀ ਵੈਦ, ਤਰਨ ਤਾਰਨ ਵਾਲਿਆਂ ਦੇ ਸਾਹਿਬਜ਼ਾਦੇ) ਦੀ ਸੇਵਾ ਵਿਚ 'ਸਮਰਪਨ' ਹੈ। ਮੈਨੂੰ ਉਹਨਾਂ ਦੀ ਮਿੱਤਰਤਾ ਉਤੇ ਮਾਣ ਹੈ। ਜਿੱਥੇ ਉਹ ਵੈਦਿਕ ਵਿੱਦਿਆ ਦੇ ਸੁਲਝੇ ਹੋਏ ਵਿਦਵਾਨ (ਵੈਦ) ਹਨ, ਗੁਰੂ ਦੀ ਕਿਰਪਾ ਨਾਲ ਉਹ ਪੂਰਨ ਸਿੱਖ ਤੇ ਭਜਨੀਕ ਵੀ ਹਨ। (ਉਹ ਦਸ-ਬਾਰਾਂ ਸਾਲ ਤੋਂ ਮੇਰਾ ਇਲਾਜ ਜਿਸ ਪਿਆਰ ਨਾਲ ਕਰ ਰਹੇ ਹਨ, ਮੈਂ ਸੱਚੇ ਦਿਲੋਂ ਉਹਨਾਂ ਦਾ ਧੰਨਵਾਦੀ ਹਾਂ।) ਇਹ ਤੁਛ ਸੇਵਾ ਉਹਨਾਂ ਨੂੰ ਸਮਰਪਣ ਹੈ।

ਇਕਵਾਰ ਫਿਰ ਆਪਣੇ ਪਾਠਕਾਂ ਨੂੰ ਪਿਆਰ ਨਾਲ ਫ਼ਤਹਿ ਬੁਲਾਉਂਦਾ ਹਾਂ, ਪਰਵਾਨ ਹੋਵੇ।

ਸੀਤਲ ਭਵਨ,
ਮਾਡਲ ਗਰਾਮ, ਲੁਧਿਆਣਾ-੨.

ਸੋਹਣ ਸਿੰਘ 'ਸੀਤਲ'
੨੨-੨-੧੯੭੪ ਈ.

# ਧਰਮ ਦੀ ਲੋੜ

ਮਨੁੱਖ ਦਾ ਮਸਲਾ ਹੀ ਸੰਸਾਰ ਦਾ ਮਸਲਾ ਹੈ। ਇਸ ਨੂੰ ਸੁਲਝਾਉਣਾ ਤੇ ਸੁਖ ਦੀ ਪਰਾਪਤੀ ਦਾ ਰਾਹ ਲਭਣਾ ਹੀ ਮਨੁੱਖ-ਜੀਵਨ ਦਾ ਅਸਲੀ ਮਨੋਰਥ ਹੈ। ਇਸ ਮਨੋਰਥ ਤਕ ਪੁਜਣ ਦੇ ਤਿੰਨ ਮੁੱਖ ਸਾਧਨ ਹਨ: ਧਰਮ, ਸਮਾਜ ਤੇ ਰਾਜ-ਬਣਤਰ।

ਮਨੁੱਖ ਦਾ ਪਹਿਲਾ ਜੀਵਨ ਬੜਾ ਸਰਲ ਸੀ, ਬਾਕੀ ਜੀਵਾਂ ਨਾਲੋਂ ਕੁਛ ਹੀ ਉਚੇਰਾ। ਮਗਰ ਮਨੁੱਖ ਸਾਰੇ ਜਾਨਦਾਰਾਂ ਵਿਚੋਂ ਤੇਜ਼ ਬੁੱਧੀ ਦਾ ਮਾਲਕ ਹੈ। ਇਸ ਵਾਸਤੇ ਇਹ ਛੇਤੀ ਹੀ ਉੱਨਤੀ ਦੇ ਰਾਹੇ ਪੈ ਗਿਆ। ਜਿਉਂ ਜਿਉਂ ਮਨੁੱਖ ਜਾਤੀ ਤਰੱਕੀ ਕਰਦੀ ਗਈ, ਇਸਦੇ ਮਸਲੇ ਗੁੰਝਲ-ਦਾਰ ਬਣਦੇ ਗਏ। ਸਮੇਂ ਸਮੇਂ ਸਿਰ ਬੁਧੀਵਾਨ ਪੁਰਸ਼ ਉਹਨਾਂ ਮਸਲਿਆਂ ਨੂੰ ਸੁਲਝਾਉਣ ਦਾ ਯਤਨ ਕਰਦੇ ਰਹੇ। ਉੱਨਤੀ ਕਰਦਾ ਕਰਦਾ ਮਨੁੱਖ ਅਜੇਹੇ ਪੜਾਂ 'ਤੇ ਪੁੱਜ ਗਿਆ, ਜਿੱਥੇ ਇਸਨੂੰ ਸੁਖੀ ਜੀਵਨ ਬਿਤਾਉਣ ਲਈ ਕੁਛ ਨਿਯਮ ਘੜਨ ਦੀ ਲੋੜ ਮਹਿਸੂਸ ਹੋਈ। ਸਮੇਂ ਸਮੇਂ ਸਿਰ ਮਨੁੱਖ ਦੀ ਲੋੜ ਅਨਸਾਰ ਬੁਧੀਵਾਨ ਪੁਰਸ਼ ਕੁਛ ਨਿਯਮ ਬਣਾਉਂਦੇ ਗਏ। ਸੰਸਾਰ ਦਾ ਪਸਾਰਾ ਬਹੁਤ ਵਧ ਗਿਆ, ਤਾਂ ਇਹਨਾਂ ਨਿਯਮਾਂ ਨੂੰ ਅੱਗੇ ਤਿੰਨਾਂ ਸ਼ਰੇਣੀਆਂ ਵਿਚ ਵੰਡ ਦਿਤਾ ਗਿਆ। ਇਸ ਤਰਾਂ ਜੀਵਨ-ਜਾਚ ਦੀਆਂ ਤਿੰਨ ਸ਼ਾਖ਼ਾਂ ਹੋ ਗਈਆਂ: ਸਮਾਜ, ਧਰਮ ਤੇ ਰਾਜ-ਬਣਤਰ। ਪਰ ਫਿਰ ਵੀ ਇਹ ਆਪਸ ਵਿਚ ਏਨੀਆਂ ਸੰਬੰਧਤ ਰਹੀਆਂ, ਕਿ ਇਹਨਾਂ ਨੂੰ ਨਿਖੇੜਨਾ ਅਸੰਭਵ ਹੀ ਰਿਹਾ। ਵੱਡਾ ਕਾਰਨ, ਕਿ ਇਹ ਤਿੰਨੇ ਧਾਰਨਾਵਾਂ ਇਕੋ ਮਨੁੱਖ ਦੀ ਲੋੜ-ਪੂਰਤੀ ਵਾਸਤੇ ਸਨ।

ਸਮਾਜ, ਧਰਮ ਤੇ ਰਾਜ-ਬਣਤਰ ਦੇ ਨਿਯਮ ਘੜਨ ਵਾਲਿਆਂ ਨੇ ਜ਼ਰਾ ਕਰੜਾਈ ਤੋਂ ਕੰਮ ਲੈਣਾ ਸ਼ੁਰੂ ਕਰ ਦਿਤਾ। ਉਹਨਾਂ ਨਿਯਮਾਂ ਦੀ ਪਾਲਣਾ ਕਰਨ ਵਾਲਿਆਂ ਵਾਸਤੇ ਸਹੂਲਤਾਂ ਤੇ ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਵਾਸਤੇ ਸਜ਼ਾਵਾਂ ਨੀਯਤ ਕਰ ਦਿਤੀਆਂ। ਏਹਾ ਸਹੂਲਤਾਂ ਤੇ ਸਜ਼ਾਵਾਂ ਦੀ ਕਲਪਨਾ ਜ਼ੋਰ ਪਕੜਦੀ ਪਕੜਦੀ 'ਸੁਰਗ' ਤੇ 'ਨਰਕ' ਦਾ ਰੂਪ ਧਾਰ ਬੈਠੀ।

ਸਮਾਂ ਬੀਤਣ 'ਤੇ ਸਮਾਜ ਤੇ ਰਾਜ-ਬਣਤਰ ਦੇ ਨਿਯਮਾਂ ਨਾਲੋਂ ਧਰਮ ਦੇ ਨਿਯਮ ਕੁਛ ਕਰੜੇ ਹੁੰਦੇ ਗਏ। ਧਰਮ-ਆਗੂਆਂ ਨੇ ਆਪਣੀ ਨਿਯਮਾਵਲੀ ਦੇ ਉਦਾਲੇ ਲਕੀਰ ਮਾਰਨੀ ਸ਼ੁਰੂ ਕਰ ਦਿਤੀ ਤੇ ਅਖ਼ੀਰ ਉਤੇ ਇਕ ਹੱਦ ਖਿੱਚ ਕੇ ਕਹਿ ਦਿਤਾ, 'ਬੱਸ, ਐਸ ਤੋਂ ਅੱਗੇ ਕੁਛ ਨਹੀਂ।' ਇਸਤਰਾਂ ਧਰਮ ਵਿਚ ਕੁਛ ਕੱਟੜਪੁਣਾ ਆਉਣਾ ਸ਼ੁਰੂ ਹੋ ਗਿਆ। ਸਿੱਟਾ ਇਹ ਨਿਕਲਿਆ, ਕਿ ਹਰ ਮੱਤ ਆਪਣੇ ਆਪਣੇ ਸਥਾਨ 'ਤੇ ਖਲੋ ਗਿਆ।

## ਨਵੇਂ ਧਰਮ ਕਿਵੇਂ ਬਣਦੇ ਹਨ

ਪਰ ਮਨੁੱਖ ਤਾਂ ਉੱਨਤੀ-ਸ਼ੀਲ ਹੈ। ਇਸ ਨੇ ਤਾਂ ਇਕ ਥਾਂ ਨਹੀਂ ਖਲੋਣਾ। ਜਦ ਮਨੁੱਖ ਉੱਨਤੀ ਕਰਕੇ ਅੱਗੇ ਨਿਕਲ ਗਿਆ, ਤਾਂ ਧਰਮ ਉਸ ਤੋਂ ਪਿਛੇ ਰਹਿ ਗਿਆ। ਪੁਰਾਣੇ ਧਰਮ ਨਵੇਂ ਮਨੁੱਖ ਦੀ ਲੋੜ ਪੂਰੀ ਕਰਨ ਦੇ ਸਮਰਥ ਨਾ ਰਹੇ। ਇਸ ਵਾਸਤੇ ਨਵੇਂ ਮਨੁੱਖ ਨੂੰ ਨਵੇਂ ਧਰਮ ਦੀ ਲੋੜ ਪੈ ਜਾਂਦੀ ਰਹੀ। ਤੇ ਉਹ ਲੋੜ ਪੂਰੀ ਕਰਨ ਵਾਸਤੇ ਨਵੇਂ ਧਰਮ ਵਜੂਦ ਵਿਚ ਆਉਂਦੇ ਰਹੇ। 'ਨਾਨਕ-ਮੱਤ' ਜਾਂ 'ਸਿੱਖ-ਧਰਮ' ਵੀ ਸਮੇਂ ਦੀ ਲੋੜ ਪੂਰੀ ਕਰਨ ਵਾਸਤੇ ਹੀ ਹੋਂਦ ਵਿਚ ਆਇਆ।

## ਈਸ਼ਵਰ

ਲਗਭਗ ਸਾਰੇ ਹੀ ਸਫਲ ਧਰਮਾਂ (ਮੱਤਾਂ) ਦਾ ਧੁਰਾ 'ਈਸ਼ਵਰ' ਹੈ। ਜੇ ਕਿਸੇ ਮੱਤ ਨੇ ਈਸ਼ਵਰ ਦੀ ਹੋਂਦ ਨੂੰ ਅੱਖੋਂ ਪਰੋਖੇ ਕਰਨ ਦਾ ਵੀ ਯਤਨ

ਕੀਤਾ ਹੈ, ਤਾਂ ਉਹ ਈਸ਼ਵਰੀ ਗੁਣਾਂ ਤੋਂ ਇਨਕਾਰ ਨਹੀਂ ਕਰ ਸਕਿਆ। ਸਮੁੱਚੇ ਈਸ਼ਵਰੀ ਗੁਣਾਂ ਵਾਸਤੇ ਇਕ ਸ਼ਬਦ ਵਰਤਣਾ ਹੋਵੇ, ਤਾਂ ਉਹ ਹੈ 'ਨੇਕੀ'। ਇਸਦੇ ਵਿਰੋਧ ਵਿਚ ਹੈ 'ਬਦੀ'। ਹਰ ਧਰਮ ਦੋ ਗੱਲਾਂ 'ਤੇ ਜ਼ੋਰ ਦੇਂਦਾ ਹੈ : ਅਹਿ ਕਰੋ, ਤੇ ਅਹਿ ਨਾ ਕਰੋ। ਰੱਬ ਦੀ ਹੋਂਦ ਨੂੰ ਨਾ ਮੰਨਣ ਵਾਲੇ ਮੱਤ ਵੀ 'ਅਹਿ (ਨੇਕੀ) ਕਰੋ' ਤੇ 'ਅਹਿ (ਬਦੀ) ਨਾ ਕਰੋ' ਹੀ ਕਹਿੰਦੇ ਹਨ।

ਸਿੱਖ ਧਰਮ 'ਰੱਬ' ਦੀ ਹੋਂਦ ਨੂੰ ਮੰਨਦਾ ਹੈ। ਪਰ ਇਸਦੇ ਰੱਬ (ਅਕਾਲ ਪੁਰਖ) ਦੀ ਵਿਆਖਿਆ ਕਈ ਪੱਖਾਂ ਵਿਚ ਪੁਰਾਤਨ ਮੱਤਾਂ ਨਾਲ ਮਿਲਦੀ ਹੈ, ਤੇ ਕਈ ਪੱਖਾਂ ਵਿਚ ਵੱਖਰੀ ਤੇ ਨਿਆਰੀ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ 'ਈਸ਼ਵਰ' ਬਾਰੇ ਆਪਣੇ ਮੁਢਲੇ ਵਿਚਾਰ ਹੇਠ ਲਿਖੇ ਸ਼ਬਦਾਂ ਵਿਚ ਪਰਗਟ ਕਰਦੇ ਹਨ, ਜੋ ਸਿੱਖ ਧਰਮ ਦਾ 'ਮੂਲ-ਮੰਤ੍ਰ' ਮੰਨਿਆਂ ਜਾਂਦਾ ਹੈ :

"੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ।"

[ਈਸ਼ਵਰ ਇਕ ਹੈ, ਜਿਸ ਦਾ ਨਾਮ ਸਤਿ (ਹੋਂਦ ਵਾਲਾ, ਸਦਾ ਰਹਿਣ ਵਾਲਾ) ਹੈ, ਉਹ ਸਭ ਦਾ ਰਚਨਹਾਰ ਹੈ, ਉਹ ਨਿਰਭੈ ਹੈ, ਉਹ ਨਿਰਵੈਰ ਹੈ, ਉਸਦਾ ਸਰੂਪ ਕਾਲ ਤੋਂ ਪਰੇ ਹੈ (ਉਸ ਉਤੇ ਸਮੇਂ ਦਾ ਅਸਰ ਨਹੀਂ ਹੁੰਦਾ, ਉਹ ਨਾਸ ਨਹੀਂ ਹੁੰਦਾ), ਉਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ, ਤੇ ਉਹ ਸਤਿਗੁਰੂ ਦੀ ਕਿਰਪਾ ਨਾਲ ਪਰਾਪਤ ਹੁੰਦਾ ਹੈ।]

ਉਸਦੀ ਸਥਿਰਤਾ ਬਾਰੇ ਗੁਰਦੇਵ ਲਿਖਦੇ ਹਨ ,

"ਆਦਿ ਸਚੁ, ਜੁਗਾਦਿ ਸਚੁ। ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ।"

[ਹੇ ਨਾਨਕ ! ਈਸ਼ਵਰ ਮੁੱਢ (ਆਦ) ਤੋਂ ਹੈ (ਸਚੁ, ਸੰਸਕ੍ਰਿਤ ਸ਼ਬਦ 'ਸਤਯ', ਅਰਥ ਹੈ 'ਹੋਂਦ ਵਾਲਾ') ਜੁੱਗਾਂ ਦੇ ਆਰੰਭ ਤੋਂ ਵੀ ਪਹਿਲਾਂ ਦਾ

ਹੈ, ਇਸ ਵੇਲੇ ਵੀ ਹੈ, ਅਤੇ ਆਉਣ ਵਾਲੇ ਸਮੇਂ ਵਿਚ ਵੀ (ਸਦਾ ਮੌਜੂਦ) ਹੋਵੇਗਾ।]

ਅੱਗੇ ਚੱਲ ਕੇ ਈਸ਼ਵਰ ਦੀ ਵਿਆਖਿਆ ਕਰਦੇ ਹੋਏ ਮਹਾਰਾਜ ਫ਼ੁਰਮਾਉਂਦੇ ਹਨ :

"ਥਾਪਿਆ ਨ ਜਾਇ, ਕੀਤਾ ਨ ਹੋਇ।
ਆਪੇ ਆਪਿ ਨਿਰੰਜਨੁ ਸੋਇ।" (ਜਪੁ, ਪੰਨਾ ੨)

[ਨਾ ਉਹ (ਥਾਪਿਆ) ਪੈਦਾ ਕੀਤਾ ਜਾ ਸਕਦਾ ਹੈ, ਨਾ ਹੀ ਉਸ ਨੂੰ (ਕੋਈ) ਬਣਾ ਸਕਦਾ ਹੈ। ਉਹ ਮਾਇਆ-ਰਹਿਤ (ਅਕਾਲ ਪੁਰਖ) ਆਪਣੇ ਆਪ ਤੋਂ ਹੀ (ਹੋਇਆ) ਹੈ।]

ਪਹਿਲੇ ਪਹਿਲ ਇਨਸਾਨ ਨੇ ਦੇਵਤਿਆਂ ਦੀ ਕਲਪਨਾ ਕੀਤੀ। ਕੁਦਰਤ ਦੀਆਂ ਮਹਾਨ ਸ਼ਕਤੀਆਂ ਵੇਖ ਕੇ ਪਹਿਲਾਂ ਉਹ ਹੈਰਾਨ ਹੋਇਆ, ਫਿਰ ਕੁਛ ਤੋਂ ਭੈ ਖਾਣ ਲੱਗ ਪਿਆ ਤੇ ਕੁਛ ਨੂੰ ਪਿਆਰ ਕਰਨ ਲਗ ਪਿਆ। ਹਵਾ ਚੱਲੀ, ਮਨੁੱਖ ਨੂੰ ਹੁੰਮਸ ਵਿਚ ਸੁਖ ਪਰਤੀਤ ਹੋਇਆ, ਤਾਂ ਉਹਨੇ ਪੌਣ ਨੂੰ ਦੇਵਤਾ ਮੰਨ ਲਿਆ। ਓਹਾ ਪੌਣ ਤੇਜ਼ ਹੋ ਕੇ ਤੂਫ਼ਾਨ ਬਣ ਗਈ, ਤਾਂ ਮਨੁਖ ਨੇ ਮੰਨ ਲਿਆ, ਕਿ ਦੇਵਤਾ ਕਰੋਪ ਹੋ ਗਿਆ ਹੈ। ਫਿਰ ਉਹ ਕਰੋਪ ਦੇਵਤੇ ਨੂੰ ਪਰਸੰਨ ਕਰਨ ਵਾਸਤੇ ਪੂਜਾ ਦੇ ਢੰਗ ਸੋਚਣ ਲੱਗਾ। ਬੱਦਲ ਬਰਸਿਆ, ਤਾਂ ਉਸਨੂੰ ਸੁਖਦਾਈ ਦੇਵਤਾ ਮੰਨ ਲਿਆ। ਓਸੇ ਬੱਦਲ ਵਿਚ ਬਿਜਲੀ ਕੜਕੀ, ਤਾਂ ਉਸ ਤੋਂ ਭੈ ਖਾ ਕੇ ਦੇਵਤਾ ਮੰਨ ਲਿਆ। ਇਸ ਤਰ੍ਹਾਂ ਦੋ ਤਰਾਂ ਦੇ ਦੇਵਤੇ ਪਰਵਾਨ ਕਰ ਲਏ ਗਏ : ਇਕ ਸੁਖ ਦਾਇਕ, ਇਕ ਭੈ ਦਾਇਕ। ਹਰ ਦੇਵਤੇ ਦੀ ਪੂਜਾ ਦੇ ਵੱਖਰੇ ਵੱਖਰੇ ਢੰਗ ਚਾਲੂ ਹੋ ਗਏ।

ਫਿਰ ਇਨਸਾਨ ਨੇ ਦੇਵਤਿਆਂ ਦੇ ਦਰਜੇ ਮਿਥ ਕੇ ਉਹਨਾਂ ਨੂੰ ਉੱਚੇ ਤੇ ਨੀਂਵੇਂ ਜਾਂ ਵੱਡੇ ਤੇ ਛੋਟੇ ਦੇਵਤੇ ਕਰਾਰ ਦੇ ਦਿਤਾ। ਅੰਤ ਉੱਨਤ ਮਨੁੱਖ ਦੇ ਦਿਲ ਵਿਚ ਖ਼ਿਆਲ ਪੈਦਾ ਹੋਇਆ, ਕਿ ਇਹਨਾਂ ਸਾਰੇ ਦੇਵਤਿਆਂ ਤੋਂ ਉਚੇਰਾ ਤੇ ਬਲਵਾਨ ਵੀ ਕੋਈ ਮੰਨਣਾ ਚਾਹੀਦਾ ਹੈ। ਉਸ ਸਮੇਂ ਦੇ ਅੰਧ-ਵਿਸ਼ਵਾਸੀ ਮਨੁੱਖ ਨੇ ਦੇਵਤਿਆਂ ਦੀ ਸਰਦਾਰੀ ਤੋਂ ਇਨਕਾਰ ਤਾਂ ਨਾ

ਕੀਤਾ, ਪਰ ਸਭ ਦੇ ਉਪਰ ਇਕ 'ਭਗਵਾਨ' ਮਿਥ ਲਿਆ। ਫਿਰ ਉਸ ਕਲਪੇ ਹੋਏ 'ਭਗਵਾਨ' ਦੀਆਂ ਮੂਰਤੀਆਂ ਬਣਾ ਕੇ ਉਹਨਾਂ ਦੀ ਪੂਜਾ ਸ਼ੁਰੂ ਕਰ ਦਿਤੀ। ਬੁਤਘਾੜੇ ਨੇ ਪੱਥਰ ਦੀ, ਧਾਤ ਦੀ ਜਾਂ ਲਕੜੀ ਦੀ ਮੂਰਤੀ ਬਣਾਈ, ਪੰਡਤ ਨੇ ਉਸਨੂੰ ਮੰਦਰ ਵਿਚ ਸਥਾਪਨ ਕਰ ਦਿਤਾ ਤੇ ਪੁਜਾਰੀ ਨੇ ਉਸਨੂੰ ਭਗਵਾਨ (ਈਸ਼ਵਰ) ਕਹਿਕੇ ਸਿਰ ਝੁਕਾ ਦਿਤਾ। ਇਸ ਬੁੱਤ-ਰੂਪੀ ਈਸ਼ਵਰ ਦਾ ਕੋਈ ਰਚਨਹਾਰ ਵੀ ਹੈ, ਤੇ ਕੋਈ ਅਸਥਾਪਨ ਕਰਨ ਵਾਲਾ ਵੀ, ਪਰ ਗੁਰੂ ਨਾਨਕ ਦਾ ਈਸ਼ਵਰ ਉਹ ਹੈ, ਜਿਸਦਾ ਨਾ ਕੋਈ ਰਚਨਹਾਰ ਹੈ, ਨਾ ਸਥਾਪਨ ਕਰਨ ਵਾਲਾ। ਸੋ, ਉਹ ਹੈ, ਜੋ

"ਥਾਪਿਆ ਨ ਜਾਇ, ਕੀਤਾ ਨ ਹੋਇ।"

ਗੁਰੂ ਮਹਾਰਾਜ ਆਪਣੀ ਬਾਣੀ ਵਿਚ ਅਕਾਲ ਪੁਰਖ (ਈਸ਼ਵਰ) ਦੀ ਵਿਆਖਿਆ ਕਈ ਪੱਖਾਂ ਤੋਂ ਕਰਦੇ ਹਨ, ਜਿਵੇਂ :

"ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ।
ਹੈ ਭੀ, ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ।"

(ਜਪੁ, ਪੰਨਾ ੬)

[ਜਿਸ ਅਕਾਲ ਪੁਰਖ ਨੇ ਇਹ ਰਚਨਾ (ਸ੍ਰਿਸ਼ਟੀ) ਰਚੀ ਹੈ, ਉਹ ਇਸ ਵੇਲੇ ਮੌਜੂਦ ਹੈ, ਉਹ ਸਦਾ ਰਹੇਗਾ, ਨਾ ਉਹ (ਜਾਇ) ਜੰਮਿਆਂ ਹੈ, ਨਾ (ਜਾਸੀ) ਮਰੇਗਾ। ਉਹ ਸੱਚੀ ਵਡਿਆਈ (ਨਾਮ, ਨਾਈ) ਵਾਲਾ ਸੱਚਾ ਸਾਹਿਬ (ਮਾਲਕ) ਸਦਾ ਥਿਰ ਰਹੇਗਾ।]

ਇਕ ਥਾਂ ਹਜ਼ੂਰ ਈਸ਼ਵਰ ਦੀ ਤਾਰੀਫ਼ ਇਉਂ ਕਰਦੇ ਹਨ :

"ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ।
ਕਿਉ ਕਥੀਐ, ਕਿਉ ਆਖਿਐ, ਜਾਪੈ ਸਚੋ ਸਚੁ।"

(ਮਲਾਰ, ਮ. ੧, ਪੰਨਾ ੧੨੮੯)

[ਵਾਹਿਗੁਰੂ ਦਾ ਨਾ ਕੋਈ ਚਿਹਨ (ਰੰਗ ਰੂਪ) ਹੈ, ਨਾ ਵਰਨ (ਜ਼ਾਤ, ਵਰਨ) ਹੈ, ਉਹ (ਕਰਮਾਂ ਦੇ) ਲੇਖੇ ਤੋਂ ਉਪਰ ਹੈ, ਉਹ ਅਲਖ (ਪੂਰੀ ਤਰਾਂ ਨਾ ਜਾਣਿਆਂ ਜਾ ਸਕਣ-ਵਾਲਾ) ਹੈ। ਉਸ ਦੇ (ਸਰੂਪ) ਬਾਰੇ ਨਾ ਕਥਿਆ ਜਾ ਸਕਦਾ ਹੈ, ਨਾ ਆਖਿਆ ਜਾ ਸਕਦਾ ਹੈ। ਵੈਸੇ ਉਹ ਹਰ ਥਾਂ (ਸਚੁ)

ਮੌਜੂਦ ਜਾਪਦਾ ਹੈ।]

ਓਸਦੇ ਗੁਣ ਗੁਰਦੇਵ ਇਸਤਰਾਂ ਵੀ ਵਰਣਨ ਕਰਦੇ ਹਨ:

"ਏਕਮ, ਏਕੰਕਾਰੁ ਨਿਰਾਲਾ। ਅਮਰੁ, ਅਜੋਨੀ, ਜਾਤਿ ਨ ਜਾਲਾ।
ਅਗਮ,ਅਗੋਚਰੁ ਰੂਪ ਨ ਰੇਖਿਆ। ਖੋਜਤ ਖੋਜਤ ਘਟਿ ਘਟਿ ਦੇਖਿਆ।"
(ਬਿਲਾਵਲ, ਥਿਤੀ, ਮ. ੧, ਪੰਨਾ ੮੩੮)

[ਏਕਮ (ਪਹਿਲੀ ਥਿਤ ਬਾਰੇ ਗੁਰਦੇਵ ਲਿਖਦੇ ਹਨ, ਕਿ) ਉਹ ਏਕੰਕਾਰ (ਨਿਰਾਕਾਰ ਤੇ ਸਾਕਾਰ ਵਾਹਿਗੁਰੂ ਇਕ ਹੈ), ਨਿਰਾਲਾ (ਨਿਰ-ਆਲਾ, ਜਿਸਦਾ ਕੋਈ ਘਰ ਨਹੀਂ) ਹੈ। ਉਹ ਅਮਰ (ਜੋ ਕਦੇ ਨਹੀਂ ਮਰਦਾ) ਹੈ। ਉਹ ਜੂਨਾਂ ਵਿਚ ਨਹੀਂ ਆਉਂਦਾ। ਉਸਦੀ ਕੋਈ ਜਾਤਿ ਨਹੀਂ। ਉਸਨੂੰ ਮਾਇਆ ਦਾ ਬੰਧਨ (ਜਾਲਾ) ਨਹੀਂ। ਉਹ ਅਗਮ (ਜਿਸ ਤਕ ਪਹੁੰਚਿਆ ਨਾ ਜਾ ਸਕੇ) ਹੈ। ਅਗੋਚਰ (ਜੋ ਗਿਆਨ ਇੰਦਰਿਆਂ ਰਾਹੀਂ ਨਾ ਜਾਣਿਆਂ ਜਾਏ) ਹੈ। ਉਸਦਾ ਕੋਈ ਰੂਪ ਜਾਂ ਸ਼ਕਲ ਨਹੀਂ। ਪਰ ਉਹ ਖੋਜ ਕੀਤਿਆਂ ਹਰ ਘਟਿ (ਸਰੀਰ) ਵਿਚ ਵੇਖਿਆ ਜਾ ਸਕਦਾ ਹੈ।]

ਆਪ ਇਕ ਜਗ੍ਹਾ ਹੋਰ ਫ਼ੁਰਮਾਉਂਦੇ ਹਨ,

"ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ।
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ।"
(ਵਡਹੰਸ, ਮ. ੧. ਪੰਨਾ ੫੮੦)

[ਸੱਚ ਜਾਣੋ, ਕਿ ਸੰਸਾਰ ਨੂੰ ਪੈਦਾ ਕਰਨ ਵਾਲਾ (ਸਰੰਦਾ) ਵਾਹਿਗੁਰੂ ਹੀ ਸਦਾ ਥਿਰ ਰਹਿਣ ਵਾਲਾ ਹੈ, ਤੇ ਓਹਾ ਸਭ ਦੀ ਪਾਲਣਾ ਕਰਨ ਵਾਲਾ ਹੈ। ਜ਼ਿਸਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਹੈ (ਜਿਸਨੂੰ ਰਚਣ ਵਾਲਾ ਹੋਰ ਕੋਈ ਨਹੀਂ) ਉਹ (ਸਚੜਾ) ਥਿਰ ਰਹਿਣ ਵਾਲਾ, ਅਲਖ (ਨਾ ਜਾਣਿਆਂ ਜਾਣ ਵਾਲਾ) ਤੇ ਅਪਾਰ (ਬੇਅੰਤ) ਹੈ।]

ਹਜ਼ੂਰ ਅਕਾਲ ਪੁਰਖ ਦੀ ਉਸਤਤ ਕਰਦੇ ਹੋਏ ਲਿਖਦੇ ਹਨ :

"ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।"
(ਆਸਾ ਮ. ੧, ਪੰਨਾ ੪੬੩)

[ਈਸ਼ਵਰ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਤੇ ਆਪ ਹੀ ਆਪਣਾ ਨਾਉ (ਨਾਮਣਾ, ਵਡਿਆਈ) ਬਣਾਇਆ। ਦੂੱਜੀ ਉਸਨੇ ਕੁਦਰਤ ਰਚੀ, ਫਿਰ ਕੁਦਰਤ ਵਿਚ ਆਸਣ ਜਮਾ ਕੇ ਉਸਦਾ ਤਮਾਸ਼ਾ ਵੇਖਣ ਲਗਾ।]

ਗੁਰਦੇਵ ਈਸ਼ਵਰ ਨੂੰ ਰਚਨਹਾਰ ਤੇ ਸਭ ਤੋਂ ਉੱਚਾ ਮੰਨਦੇ ਹਨ :

"ਆਪਿ ਉਪਾਇਆ ਜਗਤੁ ਸਬਾਇਆ।
ਜਿਨਿ ਸਿਰਿਆ ਤਿਨਿ ਧੰਧੈ ਲਾਇਆ।
ਸਚੈ ਊਪਰ ਅਵਰ ਨ ਦੀਸੈ, ਸਾਚੇ ਕੀਮਤਿ ਪਾਈ ਹੇ।"

(ਮਾਰੂ ਮ. ੧, ਪੰਨੇ ੧੦੨੨-੧੦੨੩)

[ਉਸ ਪ੍ਰਭੂ ਨੇ ਆਪ ਹੀ ਇਹ ਸਾਰਾ ਜਗਤ ਪੈਦਾ ਕੀਤਾ ਹੈ। ਜਿਸਨੇ ਇਹ ਸਿਰਜਿਆ ਹੈ, ਉਸਨੇ ਇਸਨੂੰ ਧੰਧੇ ਵਿਚ ਵੀ ਲਾਇਆ ਹੈ। ਉਸ ਥਿਰ ਰਹਿਣ ਵਾਲੇ ਪਰਮਾਤਮਾ ਦੇ ਉਤੇ ਹੋਰ ਕੋਈ (ਸ਼ਕਤੀ) ਨਹੀਂ, ਜੋ ਉਸ ਦੀ ਕੀਮਤ ਪਾ ਸਕੇ।]

ਇਕ ਥਾਂ ਆਪ ਹੋਰ ਲਿਖਦੇ ਹਨ :

"ਬੇਦ ਕਤੇਬੀ ਭੇਦੁ ਨ ਜਾਤਾ। ਨਾ ਤਿਸੁ ਮਾਤ, ਪਿਤਾ, ਸੁਤ, ਭ੍ਰਾਤਾ।
ਸਗਲੇ ਸੈਲ ਉਪਾਇ ਸਮਾਏ। ਅਲਖੁ ਨ ਲਖਣਾ ਜਾਈ ਹੇ।"

(ਮਾਰੂ ਮ. ੧, ਪੰਨਾ ੧੦੨੧)

[(ਹਿੰਦੂਆਂ ਦੇ) ਵੇਦਾਂ, ਜਾਂ (ਪੱਛਮੀ ਮੱਤਾਂ ਦੀਆਂ 'ਕੁਰਾਨ' ਆਦਿ) ਕਤਾਬਾਂ ਨੇ ਉਸ (ਈਸ਼ਵਰ) ਦਾ ਭੇਦ ਨਹੀਂ ਜਾਣਿਆਂ। ਉਸ ਵਾਹਿਗੁਰੂ ਦਾ ਨਾ ਪਿਤਾ, ਨਾ ਮਾਤਾ, ਨਾ (ਕੋਈ ਖ਼ਾਸ) ਪੁੱਤਰ, ਨਾ ਭਰਾ ਹੈ। ਉਹ ਸਾਰੇ ਪਰਬਤ ਪੈਦਾ ਵੀ ਕਰ ਸਕਦਾ ਹੈ, ਤੇ ਆਪਣੇ ਵਿਚ ਸਮਾ ਵੀ ਲੈਂਦਾ ਹੈ। ਉਹ ਅਲਖ (ਬਿਆਨ ਤੋਂ ਬਾਹਰ) ਬਿਆਨਿਆਂ ਨਹੀਂ ਜਾ ਸਕਦਾ।]

ਗੁਰੂ ਮਹਾਰਾਜ ਅਟੁੱਟ ਸ਼ਰਧਾ ਨਾਲ ਈਸ਼ਵਰ ਦੇ ਵੱਖ ਵੱਖ ਗੁਣਾਂ ਦਾ ਥਾਂ ਥਾਂ ਇਉਂ ਵਰਣਨ ਕਰਦੇ ਹਨ :

"ਨਾਨਕ ਨਿਰਭਉ ਨਿਰੰਕਾਰੁ, ਹੋਰ ਕੇਤੇ ਰਾਮ ਰਵਾਲ।"

(ਆਸਾ ਦੀ ਵਾਰ, ਮ. ੧, ਪੰਨਾ ੪੬੪)

[ਹੇ ਨਾਨਕ ! ਇਕ ਨਿਰੰਕਾਰ ਹੀ ਨਿਰਭੈ ਹੈ। ਹੋਰ ਅਨੇਕਾਂ ਰਾਮ (ਵਰਗੇ ਅਵਤਾਰ) ਉਸਦੇ ਸਾਮ੍ਹਣੇ ਤੁੱਛ (ਰਵਾਲ, ਧੂੜੀ) ਹਨ।]

"ਜੋ ਆਇਆ, ਸੋ ਚਲਸੀ, ਅਮਰੁ ਸੁ ਗੁਰੁ ਕਰਤਾਰੁ।"

(ਸਿਰੀ ਰਾਗ ਮ. ੧, ਪੰਨਾ ੬੩)

"ਸਰਬ ਜੋਤਿ ਤੇਰੀ ਪਸਰਿ ਰਹੀ।
ਜਹ ਜਹ ਦੇਖਾ ਤਹ ਨਰਹਰੀ।" (ਰਾਮਕਲੀ ਮ. ੧, ਪੰਨਾ ੮੭੬)

[(ਹੇ ਈਸ਼ਵਰ) ! ਹਰ ਜੀਵ ਵਿਚ ਤੇਰੀ ਹੀ ਜੋਤਿ ਵਿਆਪਕ ਹੈ। ਜਿੱਥੇ ਜਿੱਥੇ ਵੀ ਮੈਂ ਵੇਖਦਾ ਹਾਂ, ਓਥੇ ਪ੍ਰਭੂ ਆਪ ਹੀ ਹੈ।]

"ਅੰਤਰਿ ਉਤਭੁਜੁ ਅਵਰੁ ਨ ਕੋਈ।
ਜੋ ਕਹੀਐ, ਸੋ ਪ੍ਰਭ ਤੇ ਹੋਈ।" (ਰਾਮਕਲੀ ਮ. ੧, ਪੰਨਾ ੯੦੫)

[(ਸ੍ਰਿਸ਼ਟੀ ਦੀ) ਉਤਪਤੀ ਓਸੇ ਵਿਚੋਂ ਹੋਈ ਹੈ। ਹੋਰ ਕੋਈ ਨਹੀਂ ਹੈ। ਜੋ ਵੀ ਵਸਤੂ ਕਹੀ ਜਾ ਸਕਦੀ ਹੈ, ਸਭ ਈਸ਼ਵਰ ਤੋਂ ਹੋਈ ਹੈ।]

"ਅੰਡਜ, ਜੇਰਜ, ਸੇਤਜ ਉਤਭੁਜੁ,, ਘਟਿ ਘਟਿ ਜੋਤਿ ਸਮਾਣੀ।"

[ਤੁਖਾਰੀ ਮ. ੧, ਪੰਨਾ ੧੧੦੯]

[ਅੰਡਜ, (ਆਂਡਿਆਂ ਤੋਂ ਪੈਦਾ ਹੋਣ ਵਾਲੇ), ਜੇਰਜ (ਜਿਉਰ ਤੋਂ ਪੈਦਾ ਹੋਣ ਵਾਲੇ), ਸੇਤਜ (ਮੁੜ੍ਹਕੇ ਤੋਂ ਪੈਦਾ ਹੋਣ ਵਾਲੇ), ਉਤਭੁਜ (ਧਰਤੀ ਵਿਚੋਂ ਪੈਦਾ ਹੋਣ ਵਾਲੇ ਬਿਰਛ ਬੂਟੇ ਆਦਿ), ਹਰ ਜੀਵ ਵਿਚ (ਹੇ ਪ੍ਰਭੂ) ਤੇਰੀ ਜੋਤ ਸਮਾਈ ਹੋਈ ਹੈ।]

"ਪੁਛਿ ਨ ਸਾਜੇ, ਪੁਛਿ ਨ ਢਾਹੇ, ਪੁਛਿ ਨ ਦੇਵੈ ਲੇਇ।
ਆਪਣੀ ਕੁਦਰਤਿ ਆਪੇ ਜਾਣੈ, ਆਪੇ ਕਰਣੁ ਕਰੇਇ।"

(ਸਿਰੀ ਰਾਗ, ਮ. ੧, ਪੰਨਾ ੫੩)

[ਨਾ ਉਹ ਕਿਸੇ ਤੋਂ ਪੁਛ ਕੇ (ਸ੍ਰਿਸ਼ਟੀ ਦੀ) ਰਚਨਾ ਕਰਦਾ ਹੈ, ਨਾ ਹੀ ਉਹ ਕਿਸੇ ਤੋਂ ਪੁਛ ਕੇ ਇਸਨੂੰ (ਢਾਹੇ) ਨਾਸ ਕਰਦਾ ਹੈ, ਨਾ ਹੀ ਉਹ ਕਿਸੇ ਤੋਂ ਪੁਛ ਕੇ (ਜ਼ਿੰਦਗੀ) ਦੇਂਦਾ ਹੈ, ਨਾ ਲੈਂਦਾ ਹੈ। ਉਹ ਆਪ ਹੀ (ਕਰਣੁ) ਸ੍ਰਿਸ਼ਟੀ ਰਚਣ ਵਾਲਾ ਹੈ, ਤੇ ਆਪ ਹੀ ਆਪਣੀ ਕੁਦਰਤ ਜਾਣਦਾ ਹੈ।]

"ਬਾਬਾ, ਅਲਹੁ ਅਗਮ ਅਪਾਰੁ।
ਪਾਕੀ ਨਾਈ ਪਾਕ ਥਾਇ, ਸਚਾ ਪਰਵਦਗਾਰੁ।"

(ਸਿਰੀ ਰਾਗ, ਮ. ੧, ਪੰਨਾ ੫੩)

[ਬਾਬਾ! ਅਲਹੁ (ਈਸ਼ਵਰ) ਅਗਮ (ਅਪਹੁੰਚ) ਤੇ ਅਪਾਰ ਹੈ। ਉਹ ਪਵਿੱਤਰ ਵਡਿਆਈ ਦਾ ਮਾਲਕ, ਪਵਿੱਤਰ ਅਸਥਾਨ (ਉਪਰ ਸੋਭਾਇਮਾਨ), (ਸਚਾ) ਸਦਾ ਥਿਰ ਰਹਿਣ ਵਾਲਾ ਤੇ ਸਭ ਦਾ ਪਾਲਣਹਾਰ ਹੈ।]

ਉਹ ਗੁਣਾਂ ਦਾ ਮਾਲਕ ਹੀ ਨਹੀਂ, ਗੁਣਾਂ ਦਾ ਦਾਤਾ ਵੀ ਹੈ।

"ਨਾਨਕ ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ।
ਤੇਹਾ ਕੋਇ ਨ ਸੁਝਈ, ਜਿ ਤਿਸੁ ਗੁਣੁ ਕੋਇ ਕਰੇ।"

(ਗੁਰੂ ਨਾਨਕ, ਜਪੁ, ਪੰਨਾ ੨)

[ਹੇ ਨਾਨਕ! ਉਹ ਗੁਣ-ਹੀਣ (ਪ੍ਰਾਣੀ) ਨੂੰ ਗੁਣ ਬਖ਼ਸ਼ਦਾ ਹੈ, ਤੇ ਗੁਣੀਆਂ ਨੂੰ ਹੋਰ ਗੁਣ ਦੇਂਦਾ ਹੈ। ਪਰ ਐਹੋ ਜੇਹਾ ਹੋਰ ਕੋਈ ਨਹੀਂ ਸੁਝਦਾ, ਜੋ ਉਸਨੂੰ ਵੀ ਕੋਈ ਗੁਣ ਦੇ ਸਕਦਾ ਹੋਵੇ। (ਭਾਵ, ਸਾਰੇ ਗੁਣਾਂ ਦਾ ਭੰਡਾਰ ਈਸ਼ਵਰ ਹੀ ਹੈ।)]

ਇਕ ਥਾਂ ਗੁਰਦੇਵ ਫ਼ੁਰਮਾਉਂਦੇ ਹਨ, ਕਿ ਉਹ ਅਭੁੱਲ (ਔਗੁਣ ਰਹਿਤ) ਹੈ, ਤੇ ਕਿਸੇ ਦਾ ਭੁਲਾਇਆ ਭੁਲੇਖਾ ਵੀ ਨਹੀਂ ਖਾਂਦਾ।

"ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ।"

(ਮਾਝ, ਮ. ੧, ਪੰਨਾ ੧੪੫)

"ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ।"

(ਸਿਰੀ ਰਾਗ, ਮ. ੧, ਪੰਨਾ ੬੧)

ਉਸਦੀ ਸਰਬ-ਵਿਆਪਕਤਾ ਬਾਰੇ ਮਹਾਰਾਜ ਲਿਖਦੇ ਹਨ:

"ਸਰਬ ਜੀਆ ਮਹਿ ਏਕੋ ਰਵੈ।" ਗਉੜੀ, ਮ. ੧, ਪੰਨਾ ੨੨੮)

ਰੱਬ ਵਾਲਿਆਂ ਨੂੰ ਹਰ ਥਾਂ ਤੇ ਹਰ ਪਾਸੇ ਰੱਬ ਹੀ ਨਜ਼ਰ ਆਉਂਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ:

"ਜਹ ਦੇਖਉ, ਤਹ ਏਕੰਕਾਰੁ।" (ਗਉੜੀ, ਮ. ੧, ਪੰਨਾ ੨੨੭)

ਮਹਾਰਾਜ ਧੰਨਵਾਦ ਵਜੋਂ ਕਹਿੰਦੇ ਹਨ, ਕਿ ਹਰ ਵਿਚ ਹਰ ਨੂੰ ਵੇਖਣ ਦੀ ਸੋਝੀ ਮੈਨੂੰ ਗੁਰੂ ਦੀ ਕਿਰਪਾ ਨਾਲ ਪਰਾਪਤ ਹੋਈ ਹੈ।

"ਜਹ ਦੇਖਾ, ਤਹ ਏਕ ਤੂੰ, ਸਤਿਗੁਰਿ ਦੀਆ ਦਿਖਾਇ।"

(ਸਿਰੀ ਰਾਗ, ਮ. ੧, ਪੰਨਾ ੫੫)

"ਜਹ ਜਹ ਦੇਖਉ ਤਹ ਤਹ ਸਾਚਾ।
ਬਿਨੁ ਬੂਝੇ ਝਗਰਤ ਜਗੁ ਕਾਚਾ।" (ਗਉੜੀ, ਮ. ੧, ਪੰਨਾ ੨੨੪)

ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਈਸ਼ਵਰ ਬਾਰੇ ਆਪਣੇ ਵਿਚਾਰ ਇਉਂ ਪਰਗਟ ਕਰਦੇ ਹਨ :

"ਸਚਾ ਸਾਹਿਬੁ, ਸਚੀ ਨਾਈ।
ਗੁਰ ਪਰਸਾਦੀ ਮੰਨਿ ਵਸਾਈ।" (ਮਾਝ, ਮ. ੩, ਪੰਨਾ ੧੧੦)

[ਈਸ਼ਵਰ (ਸਾਹਿਬ) ਸੱਚਾ (ਸਦਾ ਥਿਰ ਰਹਿਣ ਵਾਲਾ) ਹੈ, ਤੇ ਉਸਦੀ ਵਡਿਆਈ (ਨਾਈ) ਵੀ ਸਦਾ ਰਹਿਣ ਵਾਲੀ ਹੈ। ਗੁਰੂ ਦੀ ਕਿਰਪਾ ਨਾਲ ਉਸਨੂੰ ਮਨ ਵਿਚ ਵਸਾ ਲੈ।]

ਉਸਦੇ ਹੋਂਦ ਵਿਚ ਆਉਣ ਬਾਰੇ ਮਹਾਰਾਜ ਫ਼ੁਰਮਾਉਂਦੇ ਹਨ :

"ਆਪਣਾ ਆਪੁ ਉਪਾਇਓਨੁ, ਤਦਹੁ ਹੋਰੁ ਨ ਕੋਈ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੦੯)

"ਆਪੇ ਆਪੁ ਉਪਾਇ ਉਪੰਨਾ।
ਸਭ ਮਹਿ ਵਰਤੈ ਏਕੁ, ਪਰਛੰਨਾ।" (ਮਾਰੂ, ਮ. ੩, ਪੰਨਾ ੧੦੫੧)

[ਉਹਨੇ ਆਪ ਹੀ ਆਪਣੇ ਆਪ ਨੂੰ ਉਪਾਇਆ ਤੇ ਪਰਗਟ ਕੀਤਾ ਹੈ। ਉਹ ਇਕ (ਈਸ਼ਵਰ) ਛੁਪਿਆ ਹੋਇਆ ਵੀ ਹੈ, ਤੇ ਸਭ ਵਿਚ ਵਰਤ ਵੀ ਰਿਹਾ ਹੈ।]

ਫਿਰ ਉਸਦੀ ਵਡਿਆਈ ਵਿਚ ਆਪ ਲਿਖਦੇ ਹਨ :

"ਤੂੰ ਕਰਤਾ, ਕੀਆ ਸਭੁ ਤੇਰਾ, ਕਿਆ ਕੋ ਕਰੇ ਪਰਾਣੀ।"

(ਆਸਾ, ਮ. ੩, ਪੰਨਾ ੪੨੩)

ਉਸ ਨਾਲ ਆਪਣੀ ਅਪੱਣਤ ਪਰਗਟ ਕਰਦੇ ਹੋਏ ਹਜ਼ੂਰ ਫ਼ੁਰਮਾਉਂਦੇ ਹਨ :

"ਸਭਨਾ ਕਾ ਮਾ ਪਿਉ ਆਪਿ ਹੈ, ਆਪੇ ਸਾਰ ਕਰੇਇ।"

(ਸੋਰਠਿ ਕੀ ਵਾਰ, ਮ. ੩, ਪੰਨਾ ੬੫੩)

ਇਹਨਾਂ ਗੁਣਾਂ ਦਾ ਮਾਲਕ ਅਕਾਲ ਪੁਰਖ ਹੈ ਕਿੱਥੇ ? ਮਹਾਰਾਜ ਆਪਣੇ ਆਪ ਨੂੰ ਸੰਬੋਧਨ ਕਰਕੇ ਕਹਿੰਦੇ ਹਨ :

"ਏ ਮਨ, ਮਤ ਜਾਣਹਿ ਹਰਿ ਦੂਰਿ ਹੈ, ਸਦਾ ਵੇਖੁ ਹਦੂਰਿ।
ਸਦ ਸੁਣਦਾ, ਸਦ ਵੇਖਦਾ, ਸਬਦਿ ਰਹਿਆ ਭਰਪੂਰਿ।"

(ਆਸਾ, ਮ. ੩, ਪੰਨਾ ੪੨੯)

ਉਸ ਅਪਰ ਅਪਾਰ ਅਕਾਲ ਪੁਰਖ ਦੀ ਮਹਿਮਾ ਗਾਉਂਦੇ ਹੋਏ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ :

"ਤੂੰ ਆਦਿ ਪੁਰਖੁ ਅਪਰੰਪਰੁ ਕਰਤਾ,
ਤੇਰਾ ਪਾਰੁ ਨ ਪਾਇਆ ਜਾਇ ਜੀਉ।
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ,
ਸਭ ਮਹਿ ਰਹਿਆ ਸਮਾਇ ਜੀਉ।" (ਆਸਾ, ਮ. ੪, ਪੰਨਾ ੪੪੮)

ਉਹ ਸਮਾਇਆ ਹੋਇਆ ਕਿਸਤਰਾਂ ਹੈ ? ਹਜ਼ੂਰ ਮਿਸਾਲ ਦੇਂਦੇ ਹਨ :

"ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ,
ਸਭ ਘਟਿ ਘਟਿ ਰਾਮ ਰਵੀਜੈ।" (ਕਲਿਆਨ, ਮ. ੪, ਪੰਨਾ ੧੩੨੬)

ਆਪ ਸਾਰੀ ਸ੍ਰਿਸ਼ਟੀ ਦਾ ਕਰਤਾ ਅਕਾਲ ਪੁਰਖ ਨੂੰ ਮੰਨਦੇ ਹਨ :

"ਸਭ ਤੇਰੀ ਸ੍ਰਿਸਟਿ, ਤੂੰ ਆਪਿ ਰਹਿਆ ਸਮਾਈ।"

(ਗਉੜੀ, ਮ. ੪, ਪੰਨਾ ੧੬੪)

ਪਰ ਇਹ ਗਿਆਨ ਪਰਾਪਤ ਕਿਵੇਂ ਹੋਇਆ ? ਗੁਰੂ ਦੇ ਉਪਦੇਸ਼ ਰਾਹੀਂ।

"ਗੁਰ ਬਚਨੀ ਹਰਿ ਪ੍ਰਭੁ ਜਾਣਿਆ, ਸਭ ਹਰਿ ਪ੍ਰਭੁ ਤੇ ਉਤਪਤਿ।"

(ਸਿਰੀ ਰਾਗ, ਮ. ੪, ਪੰਨਾ ੮੨)

ਗੁਰੂ ਦੀ ਕਿਰਪਾ ਨਾਲ ਗਿਆਨ ਹੋ ਗਿਆ, ਤਾਂ ਫਿਰ ਹਰ ਥਾਂ ਓਹਾ ਨਜ਼ਰ ਆਉਣ ਲੱਗਾ। ਹਰ ਜੀਵ ਵਿਚ ਸਮਾਇਆ ਹੋਇਆ ਪਰਗਟ ਦਿੱਸ ਪਿਆ।

"ਜਹ ਜਹ ਦੇਖਾ, ਤਹ ਤਹ ਸੁਆਮੀ।
ਤੂ ਘਟਿ ਘਟਿ ਰਵਿਆ ਅੰਤਰਜਾਮੀ।" (ਮਾਝ, ਮ. ੪, ਪੰਨਾ ੯੬)

ਫਿਰ ਆਪ ਉਸ 'ਇਕ' (ਵਾਹਿਦ-ਹੂ-ਲਾ-ਸ਼ਰੀਕ) ਦੀ ਵਡਿਆਈ ਕਰਦਿਆਂ ਕਹਿੰਦੇ ਹਨ, ਕਿ ਬੱਸ, ਤੇਰੇ ਵਰਗਾ ਤੂੰ ਹੀ ਹੈਂ।

"ਤੇਰੀ ਵਡਿਆਈ ਤੂਹੈ ਜਾਣਦਾ, ਤੁਧੁ ਜੇਵਡੁ ਅਵਰੁ ਨ ਕੋਈ।
ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾਂ ਆਖੀਐ, ਤੁਧੁ ਜੇਵਡੁ ਤੂਹੈ ਹੋਈ।"
(ਬਿਹਾਗੜੇ ਕੀ ਵਾਰ, ਮ. ੪. ਪੰਨਾ ੫੪੯)

ਉਸਦੀ 'ਏਕਤਾ' ਤੇ 'ਅਨੇਕਤਾ' ਬਾਰੇ ਸੋਚ ਕੇ ਗੁਰਦੇਵ ਮਸਤੀ ਵਿਚ ਇਕੇਵਾਰ ਪੁਕਾਰ ਉਠਦੇ ਹਨ :

"ਆਪੇ ਹਰਿ ਇਕ ਰੰਗੁ ਹੈ, ਆਪੇ ਬਹੁ ਰੰਗੀ।
ਜੋ ਤਿਸੁ ਭਾਵੈ ਨਾਨਕਾ, ਸਾਈ ਗਲ ਚੰਗੀ।"
(ਤਿਲੰਗ, ਮ. ੪. ਪੰਨਾ ੭੨੬)

ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਆਪਣੇ ਵਿਚਾਰ ਇਹਨਾਂ ਸ਼ਬਦਾਂ ਵਿਚ ਪਰਗਟ ਕੀਤੇ ਹਨ :

"ਜਤ ਕਤ ਪੇਖਉ ਏਕੈ ਓਹੀ। ਘਟ ਘਟ ਅੰਤਰਿ ਆਪੇ ਸੋਈ।
ਆਪੇ ਸੂਰੁ ਕਿਰਣਿ ਬਿਸਥਾਰੁ। ਸੋਈ ਗੁਪਤੁ, ਸੋਈ ਆਕਾਰੁ।
ਸਰਗੁਣ, ਨਿਰਗੁਣ, ਥਾਪੈ ਨਾਉ। ਦੁਹ ਮਿਲਿ ਏਕੈ ਕੀਨੋ ਠਾਉ।
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ। ਅਨਦ ਰੂਪੁ ਸਭੁ ਨੈਨ ਅਲੋਇਆ
(ਆਸਾ, ਮ. ੫. ਪੰਨਾ ੩੮੭)

[ਮੈਂ ਜਿਸ ਪਾਸੇ ਵੇਖਦਾ ਹਾਂ, ਇਕ ਓਹੀ (ਈਸ਼ਵਰ) ਨਜ਼ਰ ਆਉਂ-ਦਾ ਹੈ। ਹਰ ਵਜੂਦ ਵਿਚ ਉਹ ਆਪ ਹੀ ਵੱਸ ਰਿਹਾ ਹੈ। ਉਹ ਆਪ ਸਰਜ ਵਾਂਗ ਹੈ, ਤੇ (ਇਹ ਸੰਸਾਰ) ਉਹਦੀਆਂ ਕਿਰਣਾਂ ਦਾ ਪਸਾਰਾ ਹੈ। ਉਹ ਆਪ ਹੀ ਗੁਪਤ ਹੈ, ਤੇ ਆਪ ਹੀ ਪਰਗਟ ਹੈ। ਉਹ (ਸਰਗੁਣ) ਪਰਤੱਖ ਤੇ ਨਿਰਗੁਣ (ਤਿੰਨਾ ਗੁਣਾਂ ਤੋਂ ਰਹਿਤ, ਅਦਿੱਖ) ਆਪਣੇ ਨਾਮ ਆਪ ਹੀ ਧਰਦਾ ਹੈ। ਤੇ ਇਹਨਾਂ ਦੋਹਾਂ ਗੁਣਾਂ (ਰੂਪਾਂ) ਨੇ ਮਿਲ ਕੇ ਇਕ (ਵਾਹਿਗੁਰੂ) ਵਿਚ ਹੀ ਟਿਕਾਣਾ ਬਣਾਇਆ ਹੈ। ਹੇ ਨਾਨਕ! ਜਿਸਨੇ

ਗੁਰੂ ਦੀ ਕਿਰਪਾ ਨਾਲ ਭਰਮ ਨਿਵਾਰ ਲਿਆ ਹੈ, ਉਹਨੇ ਉਸਨੂੰ ਅੱਖਾਂ ਨਾਲ ਵੇਖ ਲਿਆ ਹੈ, ਤੇ ਉਹ ਅਨੰਦ ਰੂਪ ਹੋ ਗਿਆ ਹੈ।]

"ਬ੍ਰਹਮੋ ਪਸਾਰਾ, ਬ੍ਰਹਮੁ ਪਸਰਿਆ,
ਸਭੁ ਬ੍ਰਹਮੁ ਦ੍ਰਿਸਟੀ ਆਇਆ।" (ਸੂਹੀ, ਮ. ੫, ਪੰਨਾ ੭੮੨)

[(ਇਹ ਸਾਰੀ ਸ੍ਰਿਸ਼ਟੀ) ਉਸ ਬ੍ਰਹਮ (ਈਸ਼ਵਰ) ਦਾ ਪਸਾਰਾ ਹੈ, ਤੇ ਉਹ ਆਪ ਹੀ ਹਰ ਥਾਂ (ਹਰ ਰੂਪ ਵਿਚ) ਪਸਰਿਆ ਹੋਇਆ ਹੈ, ਤੇ (ਮੈਨੂੰ ਹਰ ਪਾਸੇ) ਈਸ਼ਵਰ ਹੀ ਨਜ਼ਰ ਆਇਆ ਹੈ।]

ਗੁਰਦੇਵ ਇਕ ਹੋਰ ਵਿਚਾਰ ਦੇਂਦੇ ਹਨ, ਕਿ ਸ੍ਰਿਸ਼ਟੀ ਸਥਿਰ ਨਹੀਂ। ਇਹ ਕੇਈਵਾਰ ਬਣੀ ਤੇ ਨਾਸ ਹੋਈ ਹੈ। ਇਕ ਈਸ਼ਵਰ ਹੀ ਸਥਿਰ ਤੇ ਸਦਾ ਰਹਿਣ ਵਾਲਾ ਹੈ।

"ਕਈ ਬਾਰ ਪਸਰਿਓ ਪਾਸਾਰ। ਸਦਾ ਸਦਾ ਇਕੁ ਏਕੰਕਾਰ।"
(ਗਉੜੀ, ਸੁਖਮਨੀ, ਮ. ੫, ਪੰਨਾ ੨੭੬)

ਉਹ ਆਦਿ ਵਿਚ, ਅੰਤ ਵਿਚ, ਮਧ ਵਿਚ ਸਦਾ ਰਹਿਣ ਵਾਲਾ ਹੈ।

"ਆਦਿ, ਮਧਿ, ਅੰਤਿ ਪ੍ਰਭੁ ਸੋਈ, ਸੁੰਦਰ ਗੁਰ ਗੋਪਾਲਾ।"
(ਆਸਾ, ਮ. ੫, ਪੰਨਾ ੪੫੪)

ਉਹ ਦਿਆਲੂ ਪਾਰਬ੍ਰਹਮ ਸਭ ਤੋਂ ਉਪਰ ਹੈ। ਗੁਰਦੇਵ ਕਹਿੰਦੇ ਹਨ, ਸਾਨੂੰ ਸਿਰਫ਼ ਓਸੇ ਦਾ ਆਸਰਾ ਹੈ।

"ਸਭ ਊਪਰਿ ਪਾਰਬ੍ਰਹਮੁ ਦਾਤਾਰੁ।
ਤੇਰੀ ਟੇਕ, ਤੇਰਾ ਆਧਾਰੁ।" (ਤਿਲੰਗ, ਮ. ੫, ਪੰਨਾ ੭੨੩)

"ਊਚ ਮੂਚ ਬੇਅੰਤੁ ਠਾਕੁਰੁ, ਸਰਬ ਊਪਰਿ ਤੁਹੀ ਏਕ।"
(ਪ੍ਰਭਾਤੀ, ਮ. ੫, ਪੰਨਾ ੧੩੪੧)

ਉਹ ਸਭ ਤੋਂ ਉੱਚਾ ਹੈ। ਉਸਦਾ ਕੋਈ ਸ਼ਰੀਕ ਨਹੀਂ। ਨਾਲ ਹੀ ਗੁਰਦੇਵ ਬੜੀ ਦ੍ਰਿੜ੍ਹ ਸੁਰ ਵਿਚ ਕਹਿੰਦੇ ਹਨ, ਕਿ ਈਸ਼ਵਰ ਇਕੋ (ਵਾਹਿਦ) ਹੈ, ਕੇਵਲ ਇਕ।

"ਏਕੈ ਰੇ, ਹਰਿ ਏਕੈ ਜਾਨ।" (ਦੇਵਗੰਧਾਰੀ, ਮ. ੫, ਪੰਨਾ ੫੩੫

ਮੰਨ ਲਿਆ, ਕਿ ਉਹ 'ਇਕ' ਹੈ, ਪਰ ਹੈ ਕਿੱਥੇ ?

"ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ।"

ਮਾਰੂ ਕੀ ਵਾਰ, ਮ. ਪ, ਪੰਨਾ ੧੦੯੯)

[ਜਿਵੇਂ ਪਾਣੀ ਦੇ ਭਰੇ ਬਹੁਤ ਸਾਰੇ ਘੜਿਆਂ ਵਿਚ ਇਕੋ ਚੰਦਰਮਾ ਨਜ਼ਰ ਆਉਂਦਾ ਹੈ, ਓਸੇ ਤਰ੍ਹਾਂ ਉਸ ਇਕ ਦੀ ਜੋਤ ਹਰ ਜੀਵ ਵਿਚ ਸਮਾਈ ਹੋਈ ਹੈ।]

ਏਸੇ ਦ੍ਰਿਸ਼ਟਾਂਤ ਨੂੰ ਮਹਾਰਾਜ ਜ਼ਰਾ ਹੋਰ ਵਿਸਥਾਰ ਨਾਲ ਸਮਝਾਉਂਦੇ ਹਨ :

"ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ।
ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ।
ਸੰਤਹੁ, ਘਟਿ ਘਟਿ ਰਹਿਆ ਸਮਾਹਿਓ।
ਪੂਰਨ ਪੂਰਿ ਰਹਿਓ ਸਰਬ ਮਹਿ, ਜਲਿ ਥਲਿ ਰਮਈਆ ਆਹਿਓ।
ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ।
ਸਰਬ ਨਿਵਾਸੀ; ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ।"

(ਸੋਰਠਿ, ਮ. ਪ; ਪੰਨਾ ੬੧੭)

ਉਹ ਹਰ ਥਾਂ ਸਮਾਈ ਹੋਈ ਜੋਤ (ਈਸ਼ਵਰ) ਜਨਮ ਮਰਨ ਤੋਂ ਰਹਿਤ ਹੈ।

"ਆਇ ਨ ਜਾਵੈ, ਮੇਰਾ ਪ੍ਰਭੁ ਅਬਿਨਾਸੀ।"

(ਵਡਹੰਸ ਮ. ਪ, ਪੰਨਾ ਪ੬੨)

"ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਈ।"

(ਮਾਰੂ ਕੀ ਵਾਰ, ਮ. ਪ, ਪੰਨਾ ੧੦੯ਪ)

ਇਹ ਪਰਮਾਣ ਸਿੱਧ ਕਰਦੇ ਹਨ, ਕਿ ਗੁਰੂ ਮਹਾਰਾਜ ਇਹ ਨਹੀਂ ਮੰਨਦੇ, ਕਿ ਈਸ਼ਵਰ ਵੀ ਕਦੇ ਅਵਤਾਰ ਧਾਰਦਾ ਹੈ। ਸਗੋਂ ਆਪ ਬੜੇ ਸਖ਼ਤ ਸ਼ਬਦਾਂ ਵਿਚ ਕਹਿੰਦੇ ਹਨ, ਕਿ ਉਹ ਮੂੰਹ ਸੜ ਜਾਏ, ਜੋ ਕਹਿੰਦਾ ਹੈ, ਕਿ ਈਸ਼ਵਰ ਮਾਂ ਦੇ ਪੇਟ 'ਚੋਂ ਜਨਮਿਆਂ ਹੈ (ਅਵਤਾਰ ਧਾਰਿਆ ਹੈ)।

"ਸਗਲੀ ਥੀਤਿ ਪਾਸਿ ਡਾਰਿ ਰਾਖੀ।
ਅਸਟਮ ਥੀਤਿ ਗੋਵਿੰਦ ਜਨਮਾਸੀ।

ਭਰਮਿ ਭੂਲੇ ਨਰ ਕਰਤ ਕਚਰਾਇਣ।
ਜਨਮ ਮਰਣ ਤੇ ਰਹਤ ਨਾਰਾਇਣ।
ਕਰਿ ਪੰਜੀਰੁ ਖਵਾਇਓ ਚੋਰ।
ਓਹੁ ਜਨਮਿ ਨ ਮਰੇ, ਰੇ ਸਾਕਤ ਢੋਰ।
ਸਗਲ ਪਰਾਧ, ਦੇਹਿ ਲੋਰੋਨੀ।
ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ।
ਜਨਮਿ ਨ ਮਰੇ, ਨ ਆਵੈ, ਨ ਜਾਇ।
ਨਾਨਕ ਕਾ ਪ੍ਰਭੁ ਰਹਿਓ ਸਮਾਇ।" (ਭੈਰਉ, ਮ. ੫, ਪੰਨਾ ੧੧੩੬)

[ਬਾਕੀ ਸਾਰੀਆਂ ਥਿੱਤਾਂ ਪਾਸੇ ਛਡ ਲਈਆਂ, ਤੇ ਅੱਠਵੀਂ ਥਿੱਤ (ਕ੍ਰਿਸ਼ਨ ਅਸ਼ਟਮੀ) ਨੂੰ ਕਹਿੰਦਾ ਹੈਂ ਗੋਬਿੰਦ (ਈਸ਼ਵਰ) ਜਨਮਿਆਂ ਸੀ। ਭਰਮਾਂ ਵਿਚ ਭੁੱਲੇ ਹੋਏ ਲੋਕ ਕੱਚੀਆਂ (ਬਿਨਾਂ ਕਿਸੇ ਦਲੀਲ ਦੇ) ਗੱਲਾਂ ਕਰਦੇ ਹਨ। ਨਾਰਾਇਣ ਜਨਮ ਮਰਨ ਤੋਂ ਰਹਿਤ ਹੈ। ਪੰਜੀਰੀ ਬਣਾ ਕੇ ਉਸਨੂੰ ਚੋਰੀ ਖੁਆਉਂਦਾ ਹੈਂ (ਪਰਦੇ ਉਹਲੇ ਠਾਕਰ ਨੂੰ ਭੋਗ ਲੁਆਉਂਦਾ ਹੈਂ)। ਓ ਮਾਦਾ-ਪ੍ਰਸਤ ਮੂਰਖ! ਉਹ ਨਾ ਜਨਮਦਾ ਹੈ, ਨਾ ਮਰਦਾ ਹੈ। ਉਸਨੂੰ (ਬਾਲਕ ਸਮਝ ਕੇ) ਲੋਰੀ ਦੇਣੀ, ਸਭ ਤੋਂ ਵੱਡਾ ਅਪਰਾਧ ਹੈ। ਉਹ ਮੁੱਖ ਸੜ ਜਾਏ, ਜੋ ਕਹਿੰਦਾ ਹੈ, ਕਿ ਈਸ਼ਵਰ ਮਾਂ ਦੇ ਗਰਭ (ਜੋਨੀ) ਵਿਚ ਆਇਆ ਹੈ। ਨਾ ਉਹ ਜਨਮਦਾ ਹੈ, ਨਾ ਮਰਦਾ ਹੈ, ਨਾ ਉਹ ਕਿਤੋਂ ਆਉਂਦਾ ਹੈ, ਨਾ ਜਾਂਦਾ ਹੈ। ਨਾਨਕ ਦਾ ਪ੍ਰਭੂ ਹਰ ਥਾਂ (ਤੇ ਸਦਾ) ਸਮਾਇਆ ਹੋਇਆ ਹੈ।]

ਫਿਰ ਹਜ਼ੂਰ ਉਸਦੀ ਸਿਫ਼ਤ-ਸਾਲਾਹ ਵਿਚ ਮਗਨ ਹੋਏ ਹੋਏ ਕਹਿੰਦੇ ਹਨ :

"ਕਰਣ ਕਰਾਵਨਹਾਰ ਸੁਆਮੀ। ਸਗਲ ਘਟਾ ਕੇ ਅੰਤਰਜਾਮੀ।"
(ਗਉੜੀ, ਮ. ੫, ਪੰਨਾ ੧੭੮)

"ਬਿਨੁ ਗੋਬਿੰਦ ਨ ਦੀਸੈ ਕੋਈ। ਕਰਨ ਕਰਾਵਨ ਕਰਤਾ ਸੋਈ।"
(ਗਉੜੀ, ਮ. ੫, ਪੰਨਾ ੧੮੯)

"ਸਭਨਾ ਦਾਤਾ ਏਕ ਹੈ, ਦੂਜਾ ਨਾਹੀ ਕੋਇ।"

(ਸਿਰੀ ਰਾਗ, ਮ: ੫, ਪੰਨਾ ੪੫)

"ਜੋ ਦੀਸੈ, ਸੋ ਤੇਰਾ ਰੂਪੁ। ਗੁਣ ਨਿਧਾਨ ਗੋਵਿੰਦ ਅਨੂਪ।"

(ਤਿਲੰਗ, ਮ. ੫, ਪੰਨਾ ੭੨੪)

"ਤੂ ਬਿਅੰਤੁ ਅਵਿਗਤੁ ਅਗੋਚਰੁ, ਇਹੁ ਸਭੁ ਤੇਰਾ ਆਕਾਰੁ।
ਕਿਆ ਹਮ ਜੰਤ ਕਰਹੁ ਚਤੁਰਾਈ, ਜਾਂ ਸਭੁ ਕਿਛੁ ਤੁਝੈ ਮਝਾਰਿ।"

(ਆਸਾ, ਮ. ੫, ਪੰਨਾ ੩੭੯)

[ਤੂੰ ਬੇਅੰਤ ਹੈਂ, ਅਵਿਗਤ (ਅਦਿੱਖ) ਤੇ ਅਗੋਚਰ (ਅਪਹੁੰਚ) ਹੈਂ। ਇਹ ਦਿਸਦਾ ਸੰਸਾਰ ਸਭ ਤੇਰਾ ਹੀ ਪਸਾਰਾ ਹੈ। ਅਸੀਂ ਨਿਮਾਣੇ ਜੀਵ ਕੀ ਚਤਰਾਈ ਪਰਗਟ ਕਰੀਏ, ਸਭ ਕੁਛ ਤੇਰੇ (ਹੁਕਮ) ਵਿਚ ਹੀ ਹੈ।]

ਏਥੇ ਹੀ ਬੱਸ ਨਹੀਂ, ਮਹਾਰਾਜ ਪ੍ਰਭੂ ਦੇ ਰੰਗ ਵਿਚ ਰੱਤੇ ਸੰਸਾਰ 'ਤੇ ਢੰਢੋਰਾ ਦੇਂਦੇ ਹਨ :

"ਸਭ ਮਹਿ ਜਾਨਉ ਕਰਤਾ ਏਕ। ਸਾਧ ਸੰਗਤਿ ਮਿਲਿ ਬੁਧਿ ਬਬੇਕ।"

(ਆਸਾ, ਮ. ੫, ਪੰਨਾ ੩੭੭)

[ਭਲੇ ਪੁਰਸ਼ਾਂ ਦੀ ਸੰਗਤ ਵਿਚ ਮਿਲ ਕੇ ਮੈਂ ਗਿਆਨ ਵਾਲੀ ਬੁਧੀ ਪਰਾਪਤ ਕਰ ਲਈ ਹੈ। ਹੁਣ ਮੈਂ ਸਾਰਿਆਂ ਵਿਚ (ਵਸਦੇ) ਰਚਨਹਾਰ ਨੂੰ ਜਾਣ ਲਿਆ ਹੈ।]

ਫਿਰ ਆਪ ਬੜੇ ਭਰੋਸੇ ਨਾਲ ਕਹਿੰਦੇ ਹਨ :

"ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ। ਦੇਵਨ ਕਉ ਏਕੈ ਭਗਵਾਨੁ।"

(ਗਉੜੀ, ਮ. ੫, ਪੰਨਾ ੨੮੧)

ਉਹ ਕਿਸੇ ਇਕ ਦਾ ਨਹੀਂ, ਸਾਰੇ ਸੰਸਾਰ ਦਾ, ਸਭ ਜੀਵਾਂ ਦਾ ਹੈ। ਸਭ ਉਸਦੀ ਰਹਿਮਤ ਦੇ ਸਾਂਝੀਵਾਲ ਹਨ, ਤੇ ਉਹ ਸਭ ਦੀ ਆਸ ਪੂਰੀ ਕਰਦਾ ਹੈ।

"ਸਭੁ ਕੋ ਆਸੈ ਤੇਰੀ ਬੈਠਾ। ਘਟ ਘਟ ਅੰਤਰਿ ਤੂੰ ਹੈ ਵੁਠਾ।
ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।"

(ਮਾਝ, ਮ: ੫, ਪੰਨਾ ੯੭)

ਸਵਾਲ ਪੈਦਾ ਹੁੰਦਾ ਹੈ, ਕਿ ਉਹ ਐਹੋ ਜੇਹਾ ਦਿਆਲੂ ਤੇ ਸਰਬ ਸ਼ਕਤੀਮਾਨ ਹੈ ਕਿੱਥੇ, ਜਿੱਥੋਂ ਭਾਲਿਆ ਜਾਵੈ। ਉਤਰ ਹੈ :

"ਸਭ ਕਿਛੁ ਘਰ ਮਹਿ, ਬਾਹਰਿ ਨਾਹੀ।
ਬਾਹਰਿ ਟੋਲੇ, ਸੋ ਭਰਮ ਭੁਲਾਹੀ।" (ਮਾਝ, ਮ. ੫, ਪੰਨਾ ੧੦੨)

"ਬਨੁ ਬਨੁ ਫਿਰਤੀ ਖੋਜਤੀ, ਹਾਰੀ ਬਹੁ ਅਵਗਾਹਿ।
ਨਾਨਕ ਭੇਟੇ ਸਾਧ ਜਬ, ਹਰਿ ਪਾਇਆ ਮਨ ਮਾਹਿ।"
(ਆਸਾ, ਮ. ੫, ਪੰਨਾ ੪੫੫)

ਜਾਂ ਉਹ ਅੰਦਰ ਵਸਦਾ ਮਿਲ ਗਿਆ, ਤਾਂ ਮੁਗਧ ਹੋ ਕੇ ਆਪ ਉਸ ਦੀ ਸਿਫ਼ਤ ਵਿਚ ਕਹਿੰਦੇ ਹਨ :

"ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ।"
(ਬਿਲਾਵਲ, ਮ. ੫, ਪੰਨਾ ੮੩੭)

ਉਸ 'ਅਨੂਪ' ਦੀ ਉਪਮਾ ਪੂਰੀ ਨਹੀਂ ਕਹੀਂ ਜਾ ਸਕਦੀ, ਪਰ ਸ਼ਰਧਾਲੂ ਨੇ ਉਮਪਾ ਕਰਨੀ ਤਾਂ ਹੈ। ਗੁਰੂ ਅਰਜਨ ਦੇਵ ਜੀ ਉਸਦੀ ਉਪਮਾ ਕਰਦੇ ਕਰਦੇ ਵਿਸਮਾਦ ਵਿਚ ਆ ਕੇ ਇਕੇਵਾਰ ਪੁਕਾਰ ਉਠਦੇ ਹਨ :

"ਵੇਮੁਹਤਾਜਾ, ਵੇਪਰਵਾਹੁ। ਨਾਨਕ ਦਾਸ ਕਹਹੁ ਗੁਰ ਵਾਹੁ।"
(ਆਸਾ, ਮ. ੫, ਪੰਨਾ ੩੭੬)

ਫਿਰ ਉਸ 'ਵੇਪਰਵਾਹ' ਨਾਲ ਆਪਣਾ ਰਿਸ਼ਤਾ ਦਸਦੇ ਹਨ :

"ਅੰਤਰਜਾਮੀ ਕਰਣੈਹਾਰਾ, ਸੋਈ ਖਸਮੁ ਹਮਾਰਾ।"
(ਸੋਰਠਿ, ਮ. ੫, ਪੰਨਾ ੬੦੯)

ਅੰਤ ਵਿਚ ਗੁਰਦੇਵ ਫ਼ੁਰਮਾਉਂਦੇ ਹਨ :

"ਜੇਹਾ ਡਿਠਾ, ਮੈ ਤੇਹੋ ਕਹਿਆ।
ਤਿਸੁ ਰਸੁ ਆਇਆ, ਜਿਨਿ ਭੇਦੁ ਲਹਿਆ।
ਜੋਤੀ ਜੋਤਿ ਮਿਲੀ ਸੁਖੁ ਪਾਇਆ,
ਜਨ ਨਾਨਕ ਇਕੁ ਪਸਾਰਿਆ ਜੀਉ।" (ਮਾਝ, ਮ. ੫, ਪੰਨਾ ੯੭)

ਗੁਰੂ ਤੇਗ ਬਹਾਦਰ ਜੀ ਵੀ ਉਸਨੂੰ ਹਰ ਘਟ (ਜੀਵ) ਵਿਚ ਵਸਦਾ

ਪਰਵਾਨ ਕਰਦੇ ਹਨ।

"ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ।
ਕਹੁ ਨਾਨਕ, ਤਿਹ ਭਜੁ ਮਨਾ, ਭਉ ਨਿਧਿ ਉਤਰਹਿ ਪਾਰਿ।"
(ਸਲੋਕ ਵਾਰਾਂ ਤੇ ਵਧੀਕ, ਮ. ੯. ਪੰਨਾ ੧੪੨੬)

ਗੁਰੂ ਗੋਬਿੰਦ ਸਿੰਘ ਮਹਾਰਾਜ ਉਸ ਅਕਾਲ ਪੁਰਖ ਦੀ ਵਿਆਖਿਆ ਇਹਨਾਂ ਸ਼ਬਦਾਂ ਵਿਚ ਕਰਦੇ ਹਨ :

"ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।"
(ਜਾਪੁ, ਪਾਤਸ਼ਾਹੀ ੧੦)

[ਨਾ ਉਸਦਾ ਕੋਈ ਚਿਹਨ ਚੱਕਰ ਹੈ, ਨਾ ਰੰਗ ਹੈ, ਨਾ ਜਾਤ ਪਾਤ ਹੈ, ਨਾ ਉਸਦਾ ਕੋਈ ਖ਼ਾਸ ਰੰਗ-ਰੂਪ ਹੈ, ਨਾ ਕੋਈ ਨਕਸ਼ ਹਨ, ਨਾ ਕੋਈ ਉਚੇਚਾ ਭੇਖ ਹੈ। ਕੋਈ ਨਹੀਂ ਕਹਿ ਸਕਦਾ, ਕਿ ਉਹ ਕੇਹੋ ਜੇਹਾ ਹੈ।)

"ਤਾਤ ਮਾਤ ਨ ਜਾਤ ਜਾਕਰ ਜਨਮ ਮਰਣ ਬਿਹੀਨ।"
(ਜਾਪੁ, ਪਾ. ੧੦)

[ਨਾ ਉਸਦਾ ਕੋਈ ਪਿਤਾ ਹੈ, ਨਾ ਮਾਤਾ ਹੈ, ਨਾ ਜਾਤ ਹੈ। ਉਹ ਜਨਮ ਮਰਣ ਤੋਂ ਰਹਿਤ ਹੈ।]

"ਨ ਰਾਗੇ। ਨ ਰੰਗੇ। ਨ ਰੂਪੇ। ਨ ਰੇਖੇ।" (ਜਾਪੁ, ਪਾ. ੧੦)

[ਨਾ ਉਸਦਾ ਕਿਸੇ ਨਾਲ ਉਚੇਚਾ ਪ੍ਰੇਮ ਹੈ, ਨਾ ਕੋਈ ਰੰਗ ਹੈ, ਰੂਪ ਹੈ, ਨਾ ਨਸ਼ਾਨੀ ਹੈ।)

"ਬਰਨ ਚਿਹਨ ਜਿਹ ਜਾਤ ਨ ਪਾਤਾ।
ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ।" (ਅਕਾਲ ਉਸਤਤਿ, ਪਾ. ੧੦)

ਇਕ ਥਾਂ ਦਸਵੇਂ ਪਾਤਸ਼ਾਹ ਇਉਂ ਫ਼ੁਰਮਾਉਂਦੇ ਹਨ :

"ਬਿਨ ਕਰਤਾਰ ਨ ਕਿਰਤਮ ਮਾਨੋ।
ਆਦਿ ਅਜੋਨਿ ਅਜੈ ਅਬਿਨਾਸੀ, ਤਿਹ ਪਰਮੇਸਰ ਜਾਨੋ।"

[ਕਰਤਾਰ (ਅਕਾਲ ਪੁਰਖ) ਤੋਂ ਬਿਨਾਂ ਹੋਰ ਕੋਈ ਰਚਨਹਾਰ ਨਹੀਂ। ਉਹ ਆਦ ਤੋਂ ਹੈ, ਅਜੋਨੀ ਹੈ, ਅਜਿੱਤ ਹੈ, ਨਾਸ ਨਾ ਹੋਣ ਵਾਲਾ ਹੈ।

ਕੇਵਲ ਓਹਾ ਪਰਮੇਸਰ ਹੈ।]

ਹੁਣ ਈਸ਼ਵਰ ਬਾਰੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ-ਬਾਣੀ ਵਿਚੋਂ ਕੁਛ ਵਿਚਾਰ ਪੇਸ਼ ਕਰਦੇ ਹਾਂ।

ਸਭ ਤੋਂ ਪਹਿਲਾਂ ਕਬੀਰ ਜੀ ਦੀ ਸੁਣੋ। ਉਹ ਕਹਿੰਦਾ ਹੈ :

"ਪਰਮ ਜੋਤਿ ਪੁਰਖੋਤਮੋ, ਜਾ ਕੈ ਰੇਖ ਨ ਰੂਪ।"

(ਬਿਲਾਵਲ, ਕਬੀਰ, ਪੰਨਾ ੮੫੭)

"ਸੰਕਟਿ ਨਹੀਂ ਪਰੈ, ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ।
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ।"

(ਗਉੜੀ, ਕਬੀਰ, ਪੰਨਾ ੩੩੯)

[ਨਾ ਉਹ ਕਿਸੇ ਸੰਕਟ ਵਿਚ ਫਸਦਾ ਹੈ, ਨਾ ਜੋਨੀ ਵਿਚ ਆਉਂਦਾ ਹੈ, ਨਾ ਉਸਦਾ ਕੋਈ ਮਾਂ ਬਾਪ ਹੈ। ਉਸਦਾ ਨਾਮ ਨਿਰੰਜਨ (ਅੰਜਨ+ਮੈਲ, ਕਾਲਖ ਤੋਂ ਰਹਿਤ) ਹੈ। ਐਹੋ ਜੇਹਾ ਪ੍ਰਭੂ ਹੈ ਕਬੀਰ ਦਾ ਸੁਆਮੀ।]

ਫਿਰ ਉਹ ਸਰਬ ਬਿਆਪੀ (ਹਰ ਥਾਂ ਵੱਸਿਆ ਹੋਇਆ) ਹੈ।

"ਕਹੁ ਕਬੀਰ ਮੇਰੇ ਮਾਧਵਾ, ਤੂ ਸਰਬ ਬਿਆਪੀ।"

(ਬਿਲਾਵਲ, ਕਬੀਰ, ਪੰਨਾ ੮੫੬)

ਸਭ ਜੀਵ ਓਸੇ ਦੇ ਨੂਰ ਤੋਂ ਪੈਦਾ ਹੋਏ ਹਨ, ਤੇ ਉਹ ਰਚਨਹਾਰ ਆਪਣੀ ਰਚਨਾ ਵਿਚ ਵਸਦਾ ਹੈ।

"ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ, ਕੋ ਮੰਦੇ।
ਲੋਗਾ, ਭਰਮਿ ਨ ਭੂਲਹੁ ਭਾਈ।
ਖਾਲਿਕੁ ਖਲਕ, ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ।
ਮਾਟੀ ਏਕ ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ।
ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ।
ਸਭ ਮਹਿ ਸਚਾ ਏਕੋ ਸੋਈ, ਤਿਸ ਕਾ ਕੀਆ ਸਭੁ ਕਛੁ ਹੋਈ।
ਹੁਕਮੁ ਪਛਾਨੈ, ਸੁ ਏਕੋ ਜਾਨੈ, ਬੰਦਾ ਕਹੀਐ ਸੋਈ।
ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ।

ਕਹਿ ਕਬੀਰ, ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ।"

(ਪ੍ਰਭਾਤੀ, ਕਬੀਰ, ਪੰਨੇ ੧੩੪੯-੫੦)

ਹਿੰਦੂਆਂ ਜਾਂ ਤੁਰਕਾਂ (ਸਭ) ਵਿਚ ਓਹਾ ਵੱਸਦਾ ਹੈ।

"ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ।
ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰ ਪੁਕਾਰੀ।"

(ਆਸਾ, ਕਬੀਰ, ਪੰਨਾ ੪੮੩)

"ਹਿੰਦੂ ਤੁਰਕ ਕਾ ਸਾਹਿਬੁ ਏਕ।" (ਭੈਰਉ, ਕਬੀਰ, ਪੰਨਾ ੧੧੫੮)

ਇਹ ਗਿਆਨ ਹੋ ਗਿਆ, ਤਾਂ ਉਸ ਤੋਂ ਬਿਨਾਂ ਹੋਰ ਕੁਛ ਨਜ਼ਰ ਹੀ ਨਹੀਂ ਆਉਂਦਾ।

"ਦੁਇ ਦੁਇ ਲੋਚਨ ਪੇਖਾ।
ਹਉ ਹਰਿ ਬਿਨੁ ਅਉਰੁ ਨ ਦੇਖਾ।" (ਸੋਰਠਿ, ਕਬੀਰ, ਪੰਨਾ ੬੫੫)

ਫਿਰ ਈਸ਼ਵਰ ਨਾਲ ਆਪਣਾ ਰਿਸ਼ਤਾ ਪਰਗਟ ਕਰਦੇ ਹੋਏ ਕਹਿੰਦੇ ਹਨ :

"ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ।
ਏਕੈ ਠਾਹਰ, ਦੁਹਾ ਬਸੇਰਾ।" (ਆਸਾ, ਕਬੀਰ, ਪੰਨਾ ੪੭੬)

ਅੰਤ ਵਿਚ ਇਹ ਪਿਤਾ-ਪੁੱਤਰ ਵਾਲਾ ਅਟੁੱਟ ਰਿਸ਼ਤਾ ਜਤਾਉਂਦੇ ਹੋਏ ਅਰਦਾਸ ਕਰਦੇ ਹਨ :

"ਸੁਤੁ ਅਪਰਾਧ ਕਰਤ ਹੈ ਜੇਤੇ। ਜਨਨੀ ਚੀਤਿ ਨ ਰਾਖਸਿ ਤੇਤੇ।
ਰਾਮਈਆ ਹਉ ਬਾਰਿਕੁ ਤੇਰਾ। ਕਾਹੇ ਨ ਖੰਡਸਿ ਅਵਗਨੁ ਮੇਰਾ।
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ।
ਤਾ ਭੀ ਚੀਤਿ ਨ ਰਾਖਸਿ ਮਾਇਆ।" (ਆਸਾ, ਕਬੀਰ, ਪੰਨਾ ੪੭੮)

ਫ਼ਰੀਦ ਜੀ ਰੱਬ ਨੂੰ ਹਿਰਦੇ ਵਿਚ ਵੱਸਣ ਵਾਲਾ ਦਸਦੇ ਹਨ :

"ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ।"

(ਸਲੋਕ ਫ਼ਰੀਦ, ਪੰਨਾ ੧੩੭੮)

ਭਗਤ ਪੀਪਾ ਜੀ ਕਹਿੰਦੇ ਹਨ, ਜੋ ਬ੍ਰਹਿਮੰਡ ਵਿਚ ਹੈ, ਓਹਾ ਪਿੰਡ (ਸਰੀਰ) ਵਿਚ ਹੈ, ਜਿਹੜਾ ਖੋਜ ਕਰੇ, ਸੋ ਪਾ ਲਵੇ।

"ਜੋ ਬ੍ਰਹਮੰਡੇ, ਸੋਈ ਪਿੰਡੇ, ਜੋ ਖੋਜੈ, ਸੋ ਪਾਵੈ ।"

(ਧਨਾਸਰੀ, ਪੀਪਾ, ਪੰਨਾ ੬੯੫)

ਨਾਮਦੇਵ ਜੀ ਕਹਿੰਦੇ ਹਨ, ਕਿ ਇਹ ਤਾਂ ਈਸ਼ਵਰ ਦੀ ਮਾਇਆ ਹੈ, ਜੋ ਉਸਨੇ ਹਰ ਘਟ (ਜੀਵ) ਵਿਚ ਬ੍ਰਹਮ ਲੁਕਾਇਆ ਹੋਇਆ ਹੈ।

"ਅਕੁਲ ਪੁਰਖ ਇਕੁ ਚਲਿਤੁ ਉਪਾਇਆ ।
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ।"

(ਪ੍ਰਭਾਤੀ, ਨਾਮਦੇਵ, ਪੰਨਾ ੧੩੫੧)

ਸਧਨਾ ਜੀ ਉਸਨੂੰ (ਬੁਰੇ) ਕਰਮਾਂ ਦਾ ਨਾਸ ਕਰਨ ਵਾਲਾ ਮੰਨਦੇ ਹਨ, ਤੇ ਕੁਛ ਨਿਹੋਰੇ ਨਾਲ ਕਹਿੰਦੇ ਹਨ ।

"ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ।
ਸਿੰਘ* ਸਰਨ ਕਤ ਜਾਈਐ ਜਉ ਜੰਬੁਕੁ† ਗ੍ਰਾਸੈ ।"

(ਬਿਲਾਵਲ, ਸਧਨਾ, ਪੰਨਾ ੮੫੮)

ਰਵਿਦਾਸ ਜੀ ਉਸਦੇ ਗੁਣਾਂ ਦੀ ਵਡਿਆਈ ਕਰਦੇ ਹੋਏ ਕਹਿੰਦੇ ਹਨ :

"ਐਸੀ ਲਾਲ, ਤੁਝ ਬਿਨੁ ਕਉਨੁ ਕਰੈ ।
ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ।
ਜਾ ਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਹੀ ਢਰੈ ।
ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ ।
ਨਾਮਦੇਵ, ਕਬੀਰੁ, ਤਿਲੋਚਨੁ, ਸਧਨਾ, ਸੈਨੁ ਤਰੈ ।
ਕਹਿ ਰਵਿਦਾਸੁ, ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ।"

(ਮਾਰੂ, ਰਵਿਦਾਸ, ਪੰਨਾ ੧੧੦੬)

ਅੰਤ ਉਸ ਅਨੂਪ ਦੀ ਉਪਮਾ ਕਰਦੇ ਹੋਏ ਭਗਤ ਜੀ ਕਹਿੰਦੇ ਹਨ, ਕਿ ਤੇਰੇ ਵਰਗਾ ਕੇਵਲ ਤੂੰ ਹੀ ਹੈਂ ।

"ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ।

---

*ਸਿੰਘ : ਸ਼ੇਰ । †ਜੰਬੁਕੁ : ਗਿੱਦੜ ।

ਜੈਸਾ ਤੂ, ਤੈਸਾ ਤੁਹੀ, ਕਿਆ ਉਪਮਾ ਦੀਜੈ।"

(ਬਿਲਾਵਲ, ਰਵਿਦਾਸ, ਪੰਨਾ ੮੫੮)

ਉਪਰਲੇ ਸਾਰੇ ਪ੍ਰਮਾਣਾਂ ਦਾ ਤੱਤ ਇਹ ਹੈ, ਕਿ "ਵਾਹਿਗੁਰੂ ਇਕ ਹੈ। ਉਹ ਆਪਣੇ ਆਪ ਤੋਂ ਪਰਗਟ ਹੋਇਆ ਹੈ। ਉਸਨੂੰ ਰਚਣ ਵਾਲਾ ਹੋਰ ਕੋਈ ਨਹੀਂ। ਨਾ ਉਹ ਜਨਮਦਾ ਹੈ, ਨਾ ਮਰਦਾ ਹੈ। ਨਾ ਉਸ ਉਤੇ ਸਮੇਂ ਦਾ ਅਸਰ ਹੁੰਦਾ ਹੈ। ਨਾ ਉਸਦਾ ਪਿਤਾ ਹੈ, ਨਾ ਮਾਤਾ ਹੈ, ਨਾ ਕੋਈ ਖ਼ਾਸ ਉਸਦਾ ਪੁੱਤਰ ਹੈ। ਉਹ ਆਪ ਸਭ ਦਾ ਰਚਨਹਾਰ ਹੈ। ਉਹ ਅਭੁੱਲ ਹੈ, ਅਮਰ ਹੈ, ਅਲੱਖ ਹੈ, ਅਗੰਮ ਹੈ, ਅਗੋਚਰ ਹੈ। ਨਾ ਉਸਦਾ ਕੋਈ ਚਿਹਨ ਚਕਰ ਹੈ, ਨਾ ਵਰਣ ਜਾਤਿ। ਉਹ ਸਭ ਤੋਂ ਉੱਚਾ ਤੇ ਸਦਾ ਥਿਰ ਰਹਿਣ ਵਾਲਾ ਹੈ। ਉਸ ਤੋਂ ਉਚਾ ਕੋਈ ਨਹੀਂ।"

## ਈਸ਼ਵਰ ਦੀ ਪਰਾਪਤੀ, ਜਾਂ ਮੁਕਤੀ ਕਿਵੇਂ ਹੋਵੇ

ਮਨੁੱਖ ਜੀਵਨ ਦਾ ਅਸਲੀ ਮਨੋਰਥ 'ਈਸ਼ਵਰ ਦੀ ਪਰਾਪਤੀ', ਰਚਨਹਾਰ ਦਾ ਮਿਲਾਪ ਜਾ 'ਮੁਕਤੀ' ਹੈ। ਸਾਰੇ ਧਰਮ ਏਸੇ ਨਸ਼ਾਨੇ ਵੱਲ ਸੇਧ ਦੇਂਦੇ ਹਨ। ਜੇ ਕੋਈ 'ਮੱਤ' ਰੱਬ ਦੀ ਹੋਂਦ ਨੂੰ ਪਰਵਾਨ ਨਹੀਂ ਵੀ ਕਰਦਾ, ਤਾਂ ਮੁਕਤੀ (ਨਿਰਵਾਣ) ਹਾਸਲ ਕਰਨ ਦਾ ਉਹ ਵੀ ਚਾਹਵਾਨ ਹੈ, ਜਾਂ ਇਉਂ ਸਮਝੋ, ਕਿ ਉਸਦੀ ਆਖ਼ਰੀ ਮਨਜ਼ਲ ਮੁਕਤੀ ਹੀ ਹੈ। ਗੁਰਮਤ ਉਸ ਮਨਜ਼ਲ ਨੂੰ 'ਰੱਬ-ਰੂਪ' ਹੋਣਾ ਮੰਨਦੀ ਹੈ। ਪਰ ਇਹ ਮਨੋਰਥ ਸਿੱਧ ਕਿਵੇਂ ਹੋਵੇ ? ਇਹ ਰਸਤਾ ਵੀ ਗੁਰਦੇਵ ਸੁਝਾਉਂਦੇ ਹਨ। ਸਭ ਤੋਂ ਪਹਿਲਾ, ਤੇ ਸੌਖਾ ਰਾਹ ਹੈ ਸੇਵਾ ਦਾ। ਮਹਾਵਾਕ ਹੈ :

"ਬਿਨੁ ਸੇਵਾ ਕਿਨੈ ਨ ਪਾਇਆ, ਦੂਜੈ ਭਰਮਿ ਖੁਆਈ।"

(ਮਾਰੂ, ਮ. ੧, ਪੰਨਾ ੧੦੧੧)

"ਅਵਗਣ ਛੋਡਉ, ਗੁਣਾ ਕਮਾਇ। ਗੁਰ ਸਬਦੀ ਰਾਤਾ ਸਚਿ ਸਮਾਇ।

ਸਤਿਗੁਰ ਮਿਲਿਐ ਮਤਿ ਊਤਮ ਹੋਇ।
ਮਨੁ ਨਿਰਮਲੁ ਹਉਮੈ ਕਢੈ ਧੋਇ।
ਸਦਾ ਮੁਕਤੁ, ਬੰਧਿ ਨ ਸਕੈ ਕੋਇ।" (ਬਸੰਤ, ਮ. ੧, ਪੰਨਾ ੧੧੮੮)
"ਕਿਆ ਭਵੀਐ, ਸਚਿ ਸੂਚਾ ਹੋਇ।
ਸਾਚ ਸਬਦੁ ਬਿਨੁ ਮੁਕਤਿ ਨ ਹੋਇ।" (ਰਾਮਕਲੀ, ਮ. ੧, ਪੰਨਾ ੯੩੮)
[ਥਾਂ ਥਾਂ ਭੌਂਦੇ ਫਿਰਨ ਜਾਂ ਭਟਕਣ ਦਾ ਕੋਈ ਲਾਭ ਨਹੀਂ। ਸਚਿ (ਵਾਹਿਗੁਰੂ) ਦੁਆਰਾ ਹੀ ਸੁੱਚਾ (ਪਵਿੱਤਰ) ਹੋ ਸਕੀਦਾ ਹੈ। ਸੱਚੇ ਸਬਦ (ਉਪਦੇਸ਼) ਤੋਂ ਬਿਨਾਂ ਮੁਕਤ ਨਹੀਂ ਹੋ ਸਕੀਦਾ।]
"ਸਤੁ, ਸੰਤੋਖੁ ਸਦਾ ਸਚੁ ਪਲੈ, ਸਚੁ ਬੋਲੈ ਪਿਰ ਭਾਏ।
ਨਾਨਕ ਵਿਛੁੜਿ ਨਾ ਦੁਖੁ ਪਾਏ, ਗੁਰਮਤਿ ਅੰਕਿ ਸਮਾਏ।"
(ਸੂਹੀ, ਮ. ੧, ਪੰਨਾ ੭੬੪)
"ਨਿਰਗੁਣ ਰਾਮੁ, ਗੁਣਹ ਵਸਿ ਹੋਇ।
ਆਪੁ ਨਿਵਾਰਿ, ਬੀਚਾਰੇ ਸੋਇ।" (ਗਉੜੀ, ਮ. ੧, ਪੰਨਾ ੨੨੨)
"ਆਤਮੁ, ਚੀਨੈ, ਸੁ ਤਤੁ ਬੀਚਾਰੇ।" (ਗਉੜੀ, ਮ. ੧, ਪੰਨਾ ੨੨੪)
"ਗੁਰ ਪਰਸਾਦੀ ਦੁਰਮਤਿ ਖੋਈ। ਜਹ ਦੇਖਾ, ਤਹ ਏਕੋ ਸੋਈ।
ਕਹਤ ਨਾਨਕ ਐਸੀ ਮਤਿ ਆਵੈ। ਤਾਂ ਕੋ ਸਚੇ ਸਚਿ ਸਮਾਵੈ।"
(ਆਸਾ, ਮ. ੧, ਪੰਨਾ ੩੫੭)
"ਨਿਰੰਕਾਰ ਮਹਿ ਆਕਾਰੁ ਸਮਾਵੈ। ਅਕਲ ਕਲਾ ਸਚੁ ਸਾਚਿ ਟਿਕਾਵੈ।
ਸੋ ਨਰੁ ਗਰਭ ਜੋਨਿ ਨਹੀ ਆਵੈ।" (ਆਸਾ, ਮ. ੧, ਪੰਨਾ ੪੧੪)
"ਜਹ ਦੇਖਾ, ਤਹ ਸੋਇ, ਅਵਰੁ ਨ ਜਾਣੀਐ।
ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ।"
(ਆਸਾ, ਮ. ੧, ਪੰਨਾ ੪੨੦)
"ਹੁਕਮਿ ਰਜਾਈ ਜੋ ਚਲੈ, ਸੋ ਪਵੈ ਖਜਾਨੈ।
ਖੋਟੇ ਠਵਰ ਨ ਪਾਇਨੀ, ਰਲੇ ਜੂਠਾਨੈ। (ਆਸਾ, ਮ. ੧, ਪੰਨਾ ੪੨੧)
"ਭਾਉ ਭਗਤਿ ਕਰਿ, ਨੀਚੁ ਸਦਾਏ।
ਤਉ ਨਾਨਕ ਮੋਖੰਤਰੁ ਪਾਏ।" (ਆਸਾ ਦੀ ਵਾਰ, ਮ. ੧, ਪੰਨਾ ੪੭੦)

"ਹਉਮੈ ਖੋਇ, ਕਰੇ ਸੀਗਾਰੁ। ਤਉ ਕਾਮਣਿ ਸੇਜੈ ਰਵੈ ਭਤਾਰੁ।
ਤਉ ਨਾਨਕ ਕੰਤੈ ਮਨਿ ਭਾਵੈ। ਛੋਡਿ ਵਡਾਈ, ਅਪਣੇ ਖਸਮ ਸਮਾਵੈ।"
(ਆਸਾ, ਮ. ੧. ਪੰਨਾ ੩੫੭)

"ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ। ਤਸਕਰ ਪੰਚ ਸਬਦਿ ਸੰਘਾਰੇ।
ਗਿਆਨ ਖੜਗੁ ਲੈ ਮਨ ਸਿਉ ਲੂਝੈ, ਮਨਸਾ ਮਨਹਿ ਸਮਾਈ ਹੇ।"
(ਮਾਰੂ; ਮ. ੧. ਪੰਨਾ ੧੦੨੨)

ਇਕ ਹੋਰ ਥਾਂ ਗੁਰਦੇਵ ਲਿਖਦੇ ਹਨ, ਕਿ ਸਭ ਚਿੰਤਾ ਸਿਮਰਨ ਤੇ ਗਿਆਨ ਨਾਲ ਮਿਟਦੀ ਹੈ।

"ਜੀਅ ਰੇ, ਰਾਮ ਜਪਤ ਮਨੁ ਮਾਨੁ।
ਅੰਤਰਿ ਲਾਗੀ ਜਲਿ ਬੁਝੀ, ਪਾਇਆ ਗੁਰਮੁਖਿ ਗਿਆਨੁ।"
(ਸਿਰੀ ਰਾਗ, ਮ. ੧. ਪੰਨਾ ੨੦)

ਗੁਰੂ ਅੰਗਦ ਦੇਵ ਜੀ ਉਸ ਪ੍ਰਭੂ ਨੂੰ ਮਿਲਨ ਦੀ ਜੁਗਤੀ ਇਉਂ ਦਸਦੇ ਹਨ।

"ਨਾਨਕ ਹੁਕਮੁ ਪਛਾਣ ਕੈ, ਤਉ ਖਸਮੈ ਮਿਲਣਾ।"
(ਮਾਝ ਕੀ ਵਾਰ, ਮ. ੨. ਪੰਨਾ ੧੩੯)

"ਜਾ ਸੁਖੁ ਤਾ ਸਹੁ ਰਾਵਿਓ, ਦੁਖਿ ਭੀ ਸੰਮਾਲਿਓਇ।
ਨਾਨਕੁ ਕਹੈ ਸਿਆਣੀਏ, ਇਉ ਕੰਤ ਮਿਲਾਵਾ ਹੋਇ।"
(ਸੂਹੀ ਕੀ ਵਾਰ, ਮ. ੨. ਪੰਨਾ ੭੯੨)

ਫਿਰ ਪ੍ਰੀਤਮ ਨਾਲ ਮਿਲਿਆ ਕਿਸਨੂੰ ਸਮਝੀਏ ?

"ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ।"
(ਸੂਹੀ ਕੀ ਵਾਰ, ਮ. ੨. ਪੰਨਾ ੭੯੧)

ਗੁਰੂ ਅਮਰ ਦਾਸ ਜੀ ਫੁਰਮਾਉਂਦੇ ਹਨ, ਕਿ ਪਰਮਾਤਮਾ ਗੁਰੂ ਦੇ ਵਿਚਾਰਾਂ ਉਤੇ ਚਲਣ ਨਾਲ ਮਿਲਦਾ ਹੈ।

"ਗੁਰਮਤੀ ਹਰਿ ਪਾਈਐ, ਜੋਤੀ ਜੋਤਿ ਮਿਲਾਇ।"
(ਸਿਰੀ ਰਾਗ, ਮ. ੩. ਪੰਨਾ ੩੬)

"ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ, ਤਜਿ ਮਾਇਆ, ਅਹੰਕਾਰੁ ਚੁਕਾਵੈ।

ਤਜਿ ਕਾਮੁ ਕਾਮਨੀ, ਮੋਹੁ ਤਜੈ, ਤਾ ਅੰਜਨ ਮਾਹਿ ਨਿਰੰਜਨੁ ਪਾਵੈ ।"
(ਮਾਝ ਕੀ ਵਾਰ, ਮ. ੪. ਪੰਨਾ ੧੪੧)

"ਗੁਰਬਚਨੀ ਹਰਿ ਪ੍ਰਭੁ ਜਾਣਿਆ, ਸਭ ਹਰਿ ਪ੍ਰਭੁ ਤੇ ਉਤਪਤਿ ।"
(ਸਿਰੀ ਰਾਗ, ਮ, ੪. ਪੰਨਾ ੮੨)

ਗੁਰੂ ਅਰਜਨ ਦੇਵ ਜੀ ਮੁਕਤੀ ਦਾ ਸਾਧਨ ਨਾਮ ਸਿਮਰਨ ਦਸਦੇ ਹਨ ।

"ਸੋਧਤ ਸੋਧਤ ਸੋਧਿ ਬੀਚਾਰਾ । ਬਿਨੁ ਹਰਿ ਭਜਨ ਨਹੀ ਛੁਟਕਾਰਾ ।"
(ਗਉੜੀ, ਬਾਵਨ ਅਖਰੀ, ਮ. ੫. ਪੰਨਾ ੨੬੦)

"ਬਿਨੁ ਹਰਿ ਭਜਨ ਨਾਹੀ ਨਿਸਤਾਰਾ, ਸੂਖੁ ਨ ਕਿਨਹੂ ਲਹਿਆ ।"
(ਗਉੜੀ, ਮ. ੫. ਪੰਨਾ ੨੧੫)

ਗੁਰੂ ਗੋਬਿੰਦ ਸਿੰਘ ਮਹਾਰਾਜ ਵੀ ਉਸਨੂੰ ਮਿਲਨ ਦਾ ਰਸਤਾ ਸੱਚਾ ਪ੍ਰੇਮ ਹੀ ਦਸਦੇ ਹਨ।

"ਸਾਚੁ ਕਹੋ, ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ, ਤਿਨ ਹੀ ਪ੍ਰਭੁ ਪਾਯੋ ।"
(ਅਕਾਲ ਉਸਤਤਿ)

# ਗੁਰੂ ਕੌਣ ਹੈ

ਸਿੱਖੀ ਵਿਚ ਗੁਰੂ ਦਾ ਦਰਜਾ ਬੜਾ ਮਹਾਨ ਹੈ। ਇਤਿਹਾਸਕ ਪੱਖੋਂ ਦੇਹਧਾਰੀ ਦਸ ਗੁਰੂ ਮੰਨੇ ਜਾਂਦੇ ਹਨ : ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ। ਪਰ ਅੰਤ ਵਿਚ ਸਦਾ ਥਿਰ ਰਹਿਣ ਵਾਲਾ ਗੁਰੂ 'ਬਾਣੀ' (ਸ਼ਬਦ) ਨੂੰ ਹੀ ਮੰਨਿਆਂ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ ਦੇਣ ਦਾ ਏਹਾ ਭਾਵ ਸੀ।

ਦਸਾਂ ਗੁਰੂਆਂ ਵਿਚੋਂ ਗੁਰੂ ਨਾਨਕ ਦੇਵ ਜੀ ਨੂੰ ਜਨਮ-ਗੁਰੂ ਮੰਨਿਆਂ ਜਾਂਦਾ ਹੈ, ਤੇ ਬਾਕੀ ਨੌਆਂ ਨੂੰ ਚੇਲਾ ਗੁਰੂ। ਸਭ ਤੋਂ ਉਚੇਚੀ ਗੱਲ ਗੁਰੂ ਨਾਨਕ ਨੂੰ ਸਮਝਣ ਦੀ ਹੈ। ਉਹਨਾਂ ਨੂੰ ਅਸੀਂ ਜਨਮ-ਗੁਰੂ ਮੰਨਦੇ ਹਾਂ। ਭਾਵ, ਉਹ ਪਹਿਲਾਂ ਚੇਲਾ ਤੇ ਫਿਰ ਗੁਰੂ ਨਹੀਂ ਬਣੇ। ਉਹ ਜਨਮ ਤੋਂ

ਹੀ ਗੁਰੂ ਸਨ। ਤਾਂ ਕੀ ਉਹ ਆਪ 'ਈਸ਼ਵਰ' ਸਨ ? ਜਿਵੇਂ 'ਗੀਤਾ' ਵਿਚ ਭਗਵਾਨ ਕ੍ਰਿਸ਼ਨ ਬਾਰੇ ਲਿਖਿਆ ਹੈ ?

ਭਗਵਾਨ ਕ੍ਰਿਸ਼ਨ ਨੂੰ ਮੰਨਣ ਵਾਲੇ ਉਹਨਾਂ ਨੂੰ ਈਸ਼ਵਰ (ਵਿਸ਼ਨੂੰ ਦਾ ਅਵਤਾਰ) ਮੰਨਦੇ ਹਨ। ਇਸਦੀ ਗਵਾਹੀ 'ਸ਼੍ਰੀ ਮਦਭਗਵਦ ਗੀਤਾ'* ਵਿਚੋਂ ਮਿਲਦੀ ਹੈ।

(ਭਗਵਾਨ ਕ੍ਰਿਸ਼ਨ ਕਹਿੰਦੇ ਹਨ) "ਮੇਰਾ ਜਨਮ ਸਾਧਾਰਣ ਮਨੁੱਖ ਦੇ ਸਾਮਾਨ ਨਹੀਂ ਹੈ। ਮੈਂ ਅਬਿਨਾਸ਼ੀ ਸਰੂਪ, ਅਜਨਮਾ ਹੋਣ ਤੇ ਵੀ ਸਭ (ਭੂਭ) ਹੋਏ ਪ੍ਰਾਣੀਆਂ ਦਾ ਈਸ਼ਵਰ ਹੁੰਦਾ ਹੋਇਆ, ਆਪਣੀ ਪ੍ਰਕ੍ਰਿਤੀ ਨੂੰ ਅਧੀਨ ਕਰਕੇ ਯੋਗਮਾਯਾ (ਭਗਵਾਨ ਦੀ ਸਿਰਜਣ ਸ਼ਕਤੀ) ਦਵਾਰਾ ਪਰਗਟ ਹੁੰਦਾ ਹਾਂ।" ੬–੪।

"ਹੇ ਭਾਰਤ ! (ਅਰਜਣ !) ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ, ਤੇ ਅਧਰਮ ਵਿਚ ਵਾਧਾ ਹੁੰਦਾ ਹੈ, ਤਦ ਤਦ ਹੀ ਮੈਂ ਆਪਣੇ ਰੂਪ ਨੂੰ ਰਚਦਾ ਹਾਂ (ਪਰਗਟ ਹੁੰਦਾ ਹਾਂ)।" ੭–੪।

"ਕਿਉਂਕਿ ਸਾਧੂ ਪੁਰਸ਼ਾਂ ਦਾ ਉਧਾਰ ਕਰਨ ਵਾਸਤੇ, ਤੇ ਬੁਰੇ ਕਰਮ ਕਰਨ ਵਾਲਿਆਂ (ਦੁਸ਼ਟਾਂ) ਦਾ ਨਾਸ ਕਰਨ ਵਾਸਤੇ, ਅਤੇ ਦੁਬਾਰਾ ਧਰਮ ਸਥਾਪਨ ਕਰਨ ਵਾਸਤੇ, ਮੈਂ ਹਰ ਜੁੱਗ ਵਿਚ ਪਰਗਟ ਹੁੰਦਾ ਹਾਂ। ੮–੪।‡

"ਹੇ ਅਰਜਨ ! ਮੈਂ ਹੀ ਇਸ ਸਾਰੇ ਜਗਤ ਦਾ ਧਾਤਾ (ਬ੍ਰਹਮਾ, ਵਿਸ਼ਨੂੰ, ਸ਼ਿਵ, ਭਾਵ ਰਚਨ ਵਾਲਾ, ਪਾਲਣ ਵਾਲਾ ਤੇ ਖੈ ਕਰਨ ਵਾਲਾ) ਹਾਂ। ਮੈਂ ਹੀ ਕਰਮਾਂ ਦਾ ਫਲ ਦੇਣ ਵਾਲਾ, ਤੇ ਪਿਤਾ, ਮਾਤਾ, ਪਿਤਾਮਹ (ਵੱਡਾ) ਹਾਂ, ਅਤੇ ਜਾਨਣ ਯੋਗ ਪਵਿੱਤਰ 'ਓਂਕਾਰ' ਤਥਾ ਰਿਗਵੇਦ, ਸਾਮਵੇਦ ਤੇ ਯਜੁਰ ਵੇਦ ਵੀ ਮੈਂ ਹੀ ਹਾਂ।"†

"ਮੈਂ (ਵਾਸੁਦੇਵ=ਵਸਦੇਵ ਦਾ ਪੁੱਤਰ ਕ੍ਰਿਸ਼ਨ) ਹੀ ਸਾਰੇ ਜਗਤ ਦੀ

---

*ਗੀਤਾ ਪ੍ਰੈਸ, ਗੋਰਖਪੁਰ ਦੀ ਛਪੀ ਹੋਈ।

‡ਅਧਿਆਏ ਚੌਥਾ, ਸਲੋਕ ੬, ੭, ੮।

†ਅਧਿਆਏ ੯, ਸ਼ਲੋਕ ੧੭।

ਉਤਪਤੀ ਦਾ ਕਾਰਣ ਹਾਂ। ਮੇਰੇ ਪਾਸ ਹੀ ਸਾਰਾ ਜਗਤ ਕਾਮਨਾ ਕਰਦਾ ਹੈ। ਇਸਤਰਾਂ ਅਸਲੀਅਤ ਨੂੰ ਸਮਝ ਕੇ, ਸ਼ਰਧਾ ਤੇ ਭਗਤੀ ਨਾਲ, ਬੁਧੀ-ਵਾਨ ਭਗਤ ਮੈਨੂੰ ਈਸ਼ਵਰ ਨੂੰ ਸਿਮਰਦੇ ਹਨ।"*

ਏਸਤਰਾਂ ਭਗਵਾਨ ਕ੍ਰਿਸ਼ਨ ਵਾਰ ਵਾਰ ਕਹਿੰਦੇ ਹਨ, ਕਿ ਮੈਂ ਹੀ 'ਈਸ਼ਵਰ' ਹਾਂ।†

ਪਰ ਗੁਰੂ ਨਾਨਕ ਦੇਵ ਜੀ ਕਿਸੇ ਇਕ ਥਾਂ ਵੀ ਨਹੀਂ ਲਿਖਦੇ, ਕਿ ਮੈਂ 'ਈਸ਼ਵਰ' ਜਾਂ 'ਈਸ਼ਵਰ ਦਾ ਅਵਤਾਰ' ਹਾਂ। ਸਗੋਂ ਗੁਰਦੇਵ ਆਪਣੇ ਉਪਰ ਆਪਣਾ ਇਕ ਸਾਹਿਬ, ਮਾਲਕ, ਖ਼ਸਮ, ਠਾਕਰ, ਮੰਨਦੇ ਹਨ। ਵੇਖੋ ਹੇਠ ਲਿਖੇ ਗੁਰ-ਵਾਕ :

"ਵਡੇ ਮੇਰੇ 'ਸਾਹਿਬਾ', ਅਲਖ ਅਪਾਰਾ।"
(ਵਡਹੰਸ, ਮ. ੧, ਪੰਨਾ ੫੬੭)

"ਤੂ 'ਸਾਹਿਬੁ' ਹਉ 'ਸਾਂਗੀ' ਤੇਰਾ, ਪ੍ਰਣਵੈ ਨਾਨਕੁ ਜਾਤਿ ਕੈਸੀ।"
(ਆਸਾ, ਮ. ੧, ਪੰਨਾ ੩੫੮)

"ਵਾਹੁ 'ਖਸਮ', ਤੂ ਵਾਹੁ, ਜਿਨਿ ਰਚਿ ਰਚਨਾ ਹਮ ਕੀਏ।"
(ਸੂਹੀ, ਮ. ੧, ਪੰਨਾ ੭੮੮)

"ਮੈਂ ਆਧਾਰੁ ਤੇਰਾ, ਤੂ 'ਖਸਮ' ਮੇਰਾ, ਮੈ ਤਾਣੁ ਤਕੀਆ ਤੇਰਓ।"
(ਬਿਲਾਵਲ, ਮ. ੧, ਪੰਨਾ ੮੪੪)

"ਆਦਿ ਜੁਗਾਦੀ ਅਪਰ ਅਪਾਰੇ। ਆਦਿ ਨਿਰੰਜਨ 'ਖਸਮ' ਹਮਾਰੇ।
ਸਾਚੇ ਜੋਗ ਜੁਗਤਿ ਵੀਚਾਰੀ, ਸਾਚੇ ਤਾੜੀ ਲਾਈ ਹੇ।"
(ਮਾਰੂ, ਮ. ੧, ਪੰਨਾ ੧੦੨੩)

"ਜੈਸੀ ਮੈ ਆਵੈ 'ਖਸਮ' ਕੀ ਬਾਣੀ, ਤੈਸੜਾ ਕਰੀ ਗਿਆਨੁ, ਵੇ ਲਾਲੋ।"
(ਤਿਲੰਗ, ਮ. ੧, ਪੰਨਾ ੭੨੨)

---

*ਅਧਿਆਏ ੧੦, ਸ਼ਲੋਕ ੮।

†ਅਧਿਆਏ ੬ ਦਾ ਸ਼ਲੋਕ ੩੧। ਅਧਿਆਏ ੭ ਦੇ ਸ਼ਲੋਕ ੭, ੮, ੯, ੧੦, ੨੫ ਤੇ ਦਸਵੇਂ ਅਧਿਆਏ ਦੇ ਕਈ ਸ਼ਲੋਕ।

"ਅਪੁਨੇ 'ਠਾਕੁਰ' ਕੀ ਹਉ ਚੇਰੀ ।
ਚਰਨ ਗਹੇ ਜਗ ਜੀਵਨ 'ਪ੍ਰਭ' ਕੇ, ਹਉਮੈ ਮਾਰਿ ਨਿਬੇਰੀ ।
ਪੂਰਨ ਪਰਮ ਜੋਤਿ 'ਪਰਮੇਸਰ', ਪ੍ਰੀਤਮ ਪ੍ਰਾਨ ਹਮਾਰੇ ।
ਮੋਹਨ ਮੋਹਿ ਲੀਆ ਮਨੁ ਮੇਰਾ, ਸਮਝਸਿ ਸਬਦੁ ਬੀਚਾਰੇ ।"

(ਸਾਰਗ, ਮ. ੧, ਪੰਨਾ ੧੧੯੭)

"ਹਿਕੋ ਮੈਡਾ ਤੂ 'ਧਣੀ'* ਸਾਚਾ ਮੁਖਿ ਨਾਮੁ ।"

(ਆਸਾ, ਮ. ੧ ਪੰਨਾ ੪੧੮)

"ਤੂ 'ਦਾਤੌ', ਹਮ ਜਾਚਿਕਾ, ਹਰਿ ਦਰਸਨੁ ਦੀਜੈ ।"

(ਆਸਾ, ਮ. ੧, ਪੰਨਾ ੪੧੯)

'ਰੱਬ' ਸਭ ਤੋਂ ਉਚੀ ਸ਼ਕਤੀ ਨੂੰ ਮੰਨਿਆਂ ਜਾਂਦਾ ਹੈ, ਜਿਸਦੇ ਉਪਰ ਕੋਈ ਦੂਸਰਾ ਨਹੀਂ । ਪਰ ਜੋ ਮਹਾਨ ਪੁਰਸ਼ ਆਪਣੇ ਉਪਰ ਕਿਸੇ ਹੋਰ 'ਸ਼ਕਤੀ' ਨੂੰ 'ਖਸਮ' ਜਾਂ 'ਸਵਾਮੀ' ਮੰਨਦੇ ਹਨ, ਉਹਨਾਂ ਨੂੰ 'ਪਰਮੇਸ਼ਰ' ਕਹਿਣਾ ਇਕ ਵੱਡੀ ਭੁੱਲ ਹੈ । ਤਾਂ ਗੁਰੂ ਨਾਨਕ ਦੇਵ ਜੀ ਕੀ ਸਨ ? ਇਸਦਾ ਉਤਰ ਵੀ ਮਹਾਰਾਜ ਆਪ ਹੀ ਆਪਣੀ ਬਾਣੀ ਵਿਚ ਦੇਂਦੇ ਹਨ :

"ਹਮ 'ਆਦਮੀ' ਹਾਂ ਇਕ ਦਮੀ, ਮੁਹਲਤਿ ਮੁਹਤੁ ਨ ਜਾਣਾ ।
ਨਾਨਕੁ ਬਿਨਵੈ, ਤਿਸੈ ਸਰੇਵਹੁ, ਜਾ ਕੇ ਜੀਅ ਪਰਾਣਾ ।"

(ਧਨਾਸਰੀ, ਮ. ੧, ਪੰਨਾ ੬੬੦)

[ਹਮ (ਅਸੀਂ, ਮੈਂ) ਇਕ ਦਮ (ਦੇ ਮਹਿਮਾਨ) ਆਦਮੀ ਹਾਂ । ਮੌਤ ਦੀ ਮੁਹਲਤ (ਸਮਾਂ, ਮਿਆਦ) ਨਹੀਂ ਜਾਣਦੇ । ਨਾਨਕ ਬੇਨਤੀ ਕਰਦਾ ਹੈ, ਕਿ ਉਸਨੂੰ ਸਿਮਰੋ, ਜਿਸਦੇ ਜੀਅ-ਪਰਾਣ ਹਨ ।]

ਹੋਰ ਕੋਈ ਥਾਂਵਾਂ 'ਤੇ ਮਹਾਰਾਜ ਆਪਣੇ ਵਾਸਤੇ 'ਦਾਸ', 'ਗਰੀਬ', 'ਢਾਡੀ', 'ਸ਼ਾਇਰ' ਆਦਿ ਸ਼ਬਦ ਵਰਤਦੇ ਹਨ । ਮੁਕਦੀ ਗੱਲ, ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ ਇਨਸਾਨ ਮੰਨਦੇ ਹਨ । ਪਰ ਗੁਰੂ

---

*ਧਣੀ, ਪਤੀ, ਸਵਾਮੀ, ਮਾਲਕ ।

ਅਰਜਨ ਦੇਵ ਦੇ ਕਥਨ ਅਨਸਾਰ ਸਭ ਤੋਂ 'ਉਤਮ' ਤੇ 'ਉਚੇ' ਇਨਸਾਨ।

"ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ।"

(ਗੁਰੂ ਅਰਜਨ ਦੇਵ ਜੀ, ਰਾਗ ਸੂਹੀ, ਪੰਨਾ ੭੫੦)

ਹਰ ਧਰਮ ਉਤੇ ਗਵਾਂਢੀ ਧਰਮਾਂ ਦਾ ਅਸਰ ਪਿਆ ਕਰਦਾ ਹੈ। ਸਿੱਖ ਧਰਮ ਤੇ ਹਿੰਦੂ ਮੱਤ ਦਾ ਆਪਸ ਵਿਚ ਗੂਹੜਾ ਸੰਬੰਧ ਹੈ। ਇਸ ਦਾ ਕਾਰਨ ਹੈ ਹਿੰਦੂ ਸਿੱਖਾਂ ਦਾ ਆਪਸ ਵਿਚ ਅਟੁੱਟ ਮਿਲਾਪ। ਸਮਾਜਿਕ ਤੌਰ 'ਤੇ ਦੋਹਾਂ ਨੂੰ ਨਿਖੇੜਨਾ ਔਖਾ ਹੈ। ਪਹਿਲੇ ਚਾਰ ਗੁਰੂ ਸਾਹਿਬਾਨ ਹਿੰਦੂ ਘਰਾਣਿਆਂ ਵਿਚ ਪਰਗਟ ਹੋਏ ਸਨ। ਸਿੱਖਾਂ ਦੀ ਬਹੁ-ਗਿਣਤੀ ਵੀ ਹਿੰਦੂਆਂ ਵਿਚੋਂ ਹੀ ਆਈ ਹੈ। ਇਸ ਵਾਸਤੇ ਹਿੰਦੂ ਮੱਤ ਦਾ ਪਰਭਾਵ ਸਿੱਖਾਂ ਉਤੇ ਪੈਣਾ ਸੁਭਾਵਕ ਸੀ। ਹਿੰਦੂ ਭਗਵਾਨ ਰਾਮ ਚੰਦ੍ਰ ਤੇ ਭਗਵਾਨ ਕ੍ਰਿਸ਼ਨ ਨੂੰ ਈਸ਼ਵਰ (ਵਿਸ਼ਨੂੰ) ਦੇ ਅਵਤਾਰ ਮੰਨਦੇ ਹਨ। ਉਹਨਾਂ ਦੇ ਅਸਰ ਥੱਲੇ ਕੁਛ ਪੁਰਾਣੇ ਖ਼ਿਆਲਾਂ ਦੇ ਸਿੱਖ, ਗੁਰੂ ਨਾਨਕ ਦੇਵ ਜੀ ਨੂੰ ਵੀ 'ਈਸ਼ਵਰ' ਦਾ ਅਵਤਾਰ ਕਹਿ ਦੇਂਦੇ ਹਨ। ਭਾਈ ਬਾਲੇ ਦੇ ਨਾਮ ਉਤੇ ਪਰਚਲਤ 'ਜਨਮ ਸਾਖੀ' ਦੇ ਪਰਭਾਵ ਥੱਲੇ ਕੋਈ ਤਾਂ ਗੁਰੂ ਜੀ ਨੂੰ 'ਰਾਜਾ ਜਨਕ' ਦਾ ਅਵਤਾਰ ਹੀ ਕਹੀ ਜਾਂਦੇ ਹਨ। ਪਰ ਗੁਰਦੇਵ ਦੀ ਆਪਣੀ ਬਾਣੀ ਪੜ੍ਹਿਆਂ ਇਹ ਦੋਵੇਂ ਗੱਲਾਂ ਸਿੱਧ ਨਹੀਂ ਹੁੰਦੀਆਂ।

ਹਿੰਦੂ ਮੱਤ ਅਨੁਸਾਰ 'ਵਿਸ਼ਨੂੰ' ਦੇ ਦਸ ਅਵਤਾਰ ਮੰਨੇ ਗਏ ਹਨ : ਮੱਛ, ਕੱਛ, ਵਰਾਹ, ਨਰਸਿੰਘ, ਵਾਮਨ, ਪਰਸਰਾਮ, ਰਾਮ ਚੰਦ੍ਰ, ਕ੍ਰਿਸ਼ਨ ਤੇ ਬੁੱਧ। ਇਹ ਨੌਂ ਹੋ ਚੁਕੇ ਹਨ। ਦਸਵਾਂ 'ਕਲਕੀ ਅਵਤਾਰ' ਅਜੇ ਹੋਣਾ ਹੈ।*

ਗੁਰੂ ਨਾਨਕ ਦੇਵ ਜੀ, ਵਿਸ਼ਨੂੰ ਨੂੰ ਹੀ ਰੋਗੀ ਮੰਨਦੇ ਹਨ, ਤਾਂ ਉਹ ਵਿਸ਼ਨੂੰ ਦੇ ਅਵਤਾਰ ਕਿਵੇਂ ਹੋਏ ?

"ਰੋਗੀ ਬ੍ਰਹਮਾ, ਬਿਸਨੁ, ਸਰੁਦ੍ਰਾ, ਰੋਗੀ ਸਗਲ ਸੰਸਾਰਾ।
ਹਰਿ ਪਦੁ ਚੀਨਿ ਭਏ ਸੇ ਮੁਕਤੇ, ਗੁਰ ਕਾ ਸਬਦੁ ਵੀਚਾਰਾ।

(ਭੈਰਉ, ਮ. ੧, ਪੰਨਾ ੧੧੫੩)

---

*ਇਹ ਹਿੰਦੂ ਮੱਤ ਦਾ ਵਿਚਾਰ ਹੈ, ਲੇਖਕ ਦਾ ਨਹੀਂ।

[ਜਿਵੇਂ ਸਾਰਾ ਸੰਸਾਰ (ਹਉਮੈ ਦਾ) ਰੋਗੀ ਹੈ, ਓਸੇ ਤਰਾਂ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਜੈਸੇ ਦੇਵਤੇ ਵੀ ਰੋਗੀ ਹਨ। ਇਸ ਰੋਗ ਤੋਂ (ਮੁਕਤ) ਬਚੇ ਹੋਏ ਓਹਾ ਹਨ, ਜਿੰਨ੍ਹਾ ਗੁਰੂ ਕੇ ਸ਼ਬਦ ਨੂੰ ਵਿਚਾਰ ਕੇ ਹਰੀ ਦਾ ਨਾਮ ਪਛਾਣਿਆਂ (ਜਪਿਆ) ਹੈ।]

ਦੇਵਤੇ ਤਾਂ ਨਿਰੰਕਾਰ ਦੇ ਦਰ 'ਤੇ ਖਲੇ ਬੇਨਤੀਆਂ ਕਰਦੇ ਰਹਿੰਦੇ ਹਨ।

"ਬ੍ਰਹਮਾ, ਬਿਸਨੁ ਮਹੇਸੁ ਦੁਆਰੈ। ਊਭੇ ਸੇਵਹਿ ਅਲਖ ਅਪਾਰੈ।"

(ਮਾਰੂ, ਮ. ੧, ਪੰਨਾ ੧੦੨੨)

ਬਾਕੀ ਰਹੀ 'ਰਾਜ਼ਾ ਜਨਕ' ਦੀ ਗੱਲ। ਉਸ ਨੂੰ ਵੱਧ ਤੋਂ ਵੱਧ 'ਰਾਜਾ ਇੰਦਰ' ਦਾ ਅਵਤਾਰ ਮੰਨਿਆਂ ਜਾਂਦਾ ਹੈ। ਵਿਸ਼ਨੂੰ ਦੇ ਅਵਤਾਰਾਂ ਵਿਚ ਉਸਦਾ ਨਾਮ ਨਹੀਂ। ਜਦ ਅਸੀਂ ਗੁਰੂ ਨਾਨਕ ਦੇਵ ਜੀ ਨੂੰ ਵਿਸ਼ਨੂੰ ਦਾ ਅਵਤਾਰ ਨਹੀਂ ਮੰਨਦੇ, ਤਾਂ ਰਾਜਾ ਜਨਕ ਦਾ ਅਵਤਾਰ ਕਿਵੇਂ ਮੰਨ ਲਵਾਂਗੇ। ਉਹ ਤਾਂ ਵਿਸ਼ਨੂੰ ਤੋਂ ਬਹੁਤ ਛੋਟਾ ਸੀ।

ਇਕ ਸਵਾਲ ਹੋਰ ਬੜਾ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਥਾਂ ਥਾਂ ਆਪਣੀ ਬਾਣੀ ਵਿਚ 'ਗੁਰੂ' ਜਾਂ 'ਸਤਿਗੁਰ' ਸ਼ਬਦ ਵਰਤਦੇ ਹਨ। ਹਜ਼ੂਰ ਆਪਣੇ ਗੁਰੂ ਉਤੇ ਸ਼ਰਧਾ ਵੀ ਅਟੁੱਟ ਪਰਗਟ ਕਰਦੇ ਹਨ।

"ਬਲਿਹਾਰੀ ਗੁਰ ਆਪਣੇ ਦਿਉਹਾੜੀ* ਸਦ ਵਾਰ।
ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ।"

(ਆਸਾ ਦੀ ਵਾਰ, ਮ. ੧, ਪੰਨਾ ੪੬੨)

ਸਵਾਲ ਪੈਦਾ ਹੁੰਦਾ ਹੈ, ਕਿ ਫਿਰ ਗੁਰੂ ਨਾਨਕ ਦੇਵ ਜੀ ਕਿਸਨੂੰ ਆਪਣਾ ਗੁਰੂ ਮੰਨਦੇ ਹਨ। ਬਾਣੀ ਵਿਚੋਂ ਉਤਰ ਮਿਲਦਾ ਹੈ,

"ਸਭਨਾ ਜੀਆ ਸਿਰਿ ਲੇਖੁ ਧੁਰਾਹੂ, ਬਿਨੁ ਲੇਖੈ ਨਹੀ ਕੋਈ ਜੀਉ।
ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ।
ਮਨ ਰੇ, ਰਾਮੁ ਜਪਹੁ ਸੁਖੁ ਹੋਈ।

---

*ਦਿਹਾੜੀ ਵਿਚ ਸੌ ਵਾਰ।

ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ।
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ।
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ।
ਚਲਤੋ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ।
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ।
ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜਘਰਿ ਵਾਸਾ ਹੋਈ ਜੀਉ ।
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ।
ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ।
'ਅਪਰੰਪਰ ਪਾਰਬ੍ਰਹਮੁ ਪਰਮੇਸਰੁ' ਨਾਨਕ 'ਗੁਰ' ਮਿਲਿਆ ਸੋਈ ਜੀਉ ।"
(ਰਾਮ ਕਲੀ, ਮ. ੧, ਪੰਨੇ ੫੯੮-੯)

[ਧੁਰੋਂ ਹੀ ਸਾਰੇ ਜੀਆਂ ਦੇ ਮੱਥੇ 'ਤੇ ਲੇਖ ਲਿਖੇ ਹੋਏ ਹਨ । ਲੇਖ ਤੋਂ ਬਿਨਾਂ ਕੋਈ ਨਹੀਂ । (ਇਕ ਵਾਹਿਗੁਰੂ) ਆਪ ਹੀ ਇਸ ਲੇਖੇ ਤੋਂ ਬਰੀ ਹੈ, ਜੋ ਕੁਦਰਤ ਨੂੰ ਰਚ ਕੇ ਉਸਦੀ ਸੰਭਾਲ ਕਰਦਾ ਤੇ ਆਪਣੇ ਹੁਕਮ ਵਿਚ ਚਲਾਉਂਦਾ ਹੈ । ਹੇ ਮਨ ! ਉਸ ਵਾਹਿਗੁਰੂ ਦਾ ਨਾਮ ਜਪਿਆਂ ਹੀ ਸੁਖ ਮਿਲਦਾ ਹੈ । ਜੋ ਪ੍ਰਭੂ ਦਾਨ ਦੇਣ ਵਾਲਾ ਤੇ ਭੋਗਣ ਵਾਲਾ ਹੈ, ਰਾਤ ਦਿਨ ਉਸ ਦੇ ਚਰਨਾਂ ਦੀ ਸੇਵਾ ਕਰੋ । ਜੋ ਅੰਦਰ ਵਸਦਾ ਹੈ, ਉਸਨੂੰ ਹੀ (ਹਰ ਰੰਗ ਵਿਚ) ਬਾਹਰ ਵੀ ਵੇਖੋ । ਉਸ ਤੋਂ ਬਿਨਾਂ ਦੂਸਰਾ ਕੋਈ ਨਹੀਂ । ਗੁਰੂ ਦੇ ਉਪਦੇਸ਼ ਦਵਾਰਾ ਐਸੀ ਇਕ ਨਜ਼ਰ ਨਾਲ ਵੇਖ, ਫਿਰ ਹਰ ਸਰੀਰ ਵਿਚ ਓਸੇ ਦੀ ਜੋਤ ਸਮਾਈ ਹੋਈ ਦਿਸੇਗੀ । ਇਸ ਭਟਕਦੇ ਮਨ ਨੂੰ ਰੋਕ ਕੇ ਆਪਣੇ ਅੰਦਰ ਹੀ ਟਿਕਾਈ ਰਖੋ, ਪਰ ਇਹ ਸੋਝੀ ਗੁਰੂ ਨੂੰ ਮਿਲਿਆਂ ਹੀ ਪਰਾਪਤ ਹੁੰਦੀ ਹੈ । ਉਸ ਅਦ੍ਰਿਸਟੁ (ਨਾ ਦਿੱਸਣ ਵਾਲੇ ਪ੍ਰਭੂ) ਨੂੰ ਵੇਖਕੇ ਵਿਸ਼ਮਾਦ ਅਵਸਥਾ ਵਿਚ ਰਹੋ, ਇਸਤਰਾਂ ਦੁਖ ਵਿਸਰ ਜਾਂਦੇ (ਦੂਰ ਹੋ ਜਾਂਦੇ) ਹਨ ਤੇ ਹਰਤਰਾਂ ਸੁਖ ਪਰਾਪਤ ਹੋ ਜਾਂਦਾ ਹੈ । ਇਹ ਅਪਿਉ (ਅੰਮ੍ਰਿਤ) ਪੀਵੋ, ਤਾਂ ਪਰਮ ਸੁਖ ਪਾਕੇ, ਆਪਣੇ ਘਰ ਵਿਚ ਵਾਸਾ ਪਰਾਪਤ ਕਰੋ । ਜਨਮ ਮਰਣ ਦਾ ਗੇੜ ਨਾਸ ਕਰਨ ਵਾਲੇ (ਭਵ ਭੰਜਨ) ਪ੍ਰਭੂ ਦੀ ਸਿਫਤ ਗਾਈਏ, ਤਾਂ ਦੁਬਾਰਾ ਜਨਮ ਨਹੀਂ ਹੁੰਦਾ । (ਤਤੁ ਨਿਰੰਜਨੁ) ਪ੍ਰਭੂ

ਸਾਰੇ ਜਗਤ ਦਾ ਅਸਲਾ (ਮੂਲ) ਹੈ। ਉਸ ਦੀ ਜੋਤ ਸਭ ਵਿਚ ਸੋਭ ਰਹੀ ਹੈ। ਇਸ ਵਿਚ ਕੋਸੀ ਭੇਦ (ਵਿੱਥ) ਨਹੀਂ। ਉਹ ਜੋ ਬੇਅੰਤ ਪਾਰਬ੍ਰਹਮ ਪਰਮੇਸਰ ਹੈ, ਨਾਨਕ ਨੂੰ ਉਹ 'ਗੁਰੂ' ਮਿਲਿਆ ਹੈ, (ਜਿਸ ਤੋਂ ਸਭ ਗਿਆਨ ਹੋਇਆ ਹੈ)।]

ਭਾਵ, ਗੁਰੂ ਨਾਨਕ ਦਾ ਗੁਰੂ 'ਅਪਰੰਪਰ ਪਾਰਬ੍ਰਹਮ ਪਰਮੇਸਰ' **ਹੈ।** ਕੁਛ ਪਰਮਾਣ ਹੋਰ ਵੀ ਏਸੇ ਭਾਵ ਦੇ ਮਿਲਦੇ ਹਨ।

ਜੋਗੀਆਂ ਨੇ ਗੁਰਦੇਵ ਉਤੇ ਪ੍ਰਸ਼ਨ ਕੀਤਾ ਸੀ :

"ਕਵਣ ਮੂਲੁ, ਕਵਣ ਮਤਿ ਵੇਲਾ।
ਤੇਰਾ ਕਵਣੁ ਗੁਰੂ, ਜਿਸ ਕਾ ਤੂ ਚੇਲਾ।
ਕਵਣ ਕਥਾ ਲੇ ਰਹਹੁ ਨਿਰਾਲੇ। ਬੋਲੈ ਨਾਨਕੁ, ਸੁਣਹੁ ਤੁਮ ਬਾਲੇ।"
(ਰਾਮਕਲੀ, ਸਿਧ ਗੋਸਟਿ, ਮ. ੧, ਪੰਨਾ ੯੪੨)

[ਨਾਨਕ ਕਹਿੰਦਾ ਹੈ, (ਜੋਗੀਆਂ ਨੇ ਕਿਹਾ) ਹੇ ਬਾਲਕ ! (ਨਾਨਕ !) ਸੁਣ, (ਦੱਸ ਜੀਵਨ ਦਾ) ਮੂਲ ਕੀ ਹੈ ? ਕਿਹੜੀ ਸਿਖਿਆ ਲੈਣ ਦਾ ਸਮਾਂ ਹੈ ? ਤੂੰ ਕਿਸ ਗੁਰੂ ਦਾ ਚੇਲਾ ਹੈਂ ? ਤੇ ਕਿਸ ਗੱਲ ਕਰਕੇ ਤੂੰ ਨਿਰਲੇਪ ਰਹਿੰਦਾ ਹੈਂ ?]

ਗੁਰਦੇਵ ਨੇ ਅੱਗੋਂ ਉਤਰ ਦਿਤਾ :

"ਪਵਨ ਅਰੰਭੁ, ਸਤਿਗੁਰ ਮਤਿ ਵੇਲਾ।
ਸਬਦੁ ਗੁਰੂ, ਸੁਰਤਿ ਧੁਨਿ ਚੇਲਾ।
ਅਕਥ ਕਥਾ ਲੇ ਰਹਉ ਨਿਰਾਲਾ।
ਨਾਨਕ ਜੁਗਿ ਜੁਗਿ ਗੁਰ ਗੋਪਾਲਾ।"
(ਰਾਮਕਲੀ, ਸਿਧ ਗੋਸਟਿ, ਮ. ੧. ਪੰਨਾ ੯੪੩)

[ਪਵਨ (ਪ੍ਰਾਣ) ਜ਼ਿੰਦਗੀ ਦਾ ਮੁੱਢ ਹਨ। ਸਤਿਗੁਰ ਦੀ ਸਿਖਿਆ ਲੈਣ ਦਾ ਸਮਾਂ ਹੈ। ਸ਼ਬਦ (ਮੇਰਾ) ਗੁਰੂ ਹੈ। ਮੇਰੀ ਸੁਰਤੀ ਦਾ ਟਿਕਾਣਾ ਚੇਲਾ ਹੈ। ਮੈਂ ਅਕੱਥ (ਪ੍ਰਭੂ) ਦੀਆਂ ਗੱਲਾਂ ਕਰਕੇ (ਗੁਣ ਗਾ ਕੇ) ਨਿਰਲੇਪ ਰਹਿੰਦਾ ਹਾਂ। ਜੇਹੜਾ ਗੋਪਾਲ (ਧਰਤੀ ਦੀ ਪਾਲਨਾ ਕਰਨ ਵਾਲਾ, ਈਸ਼ਵਰ) ਹਰ ਜੁਗ ਵਿੱਚ ਮੌਜੂਦ ਹੈ।]

" 'ਗੁਰੁ ਪਰਮੇਸਰ' ਨਾਨਕ ਭੇਟਿਓ, ਸਾਚੈ ਸਬਦਿ ਨਿਬੇਰਾ।"

(ਰਾਮਕਲੀ ਮ.੧, ਪੰਨਾ ੮੭੮)

"ਜੋ ਆਇਆ, ਸੋ ਚਲਸੀ, ਅਮਰੁ ਸੁ 'ਗੁਰ ਕਰਤਾਰੁ।"

(ਸਿਰੀ ਰਾਗ, ਮ. ੧, ਪੰਨਾ ੬੩)

" 'ਸਬਦੁ ਗੁਰ ਪੀਰਾ', ਗਹਿਰ ਗੰਭੀਰਾ,
ਬਿਨੁ ਸਬਦੈ ਜਗੁ ਬਉਰਾਨੰ।" (ਸੋਰਠ, ਮ. ੧, ਪੰਨਾ ੬੩੫)

ਏਥੇ 'ਸਬਦੁ' ਵੀ 'ਅਕਾਲ ਪੁਰਖ' ਵਾਸਤੇ ਆਇਆ ਹੈ। ਭਾਵ ਬੜਾ ਸਪਸ਼ਟ ਹੈ। ਗੁਰੂ ਨਾਨਕ ਦੇਵ ਜੀ ਇਕ 'ਅਕਾਲ ਪੁਰਖ' ਨੂੰ ਆਪਣਾ ਗੁਰੂ ਮੰਨਦੇ ਹਨ। ਏਸੇ ਵਾਸਤੇ ਆਪ 'ਨਾਨਕ ਨਿਰੰਕਾਰੀ' ਅਖਵਾਉਂਦੇ ਸਨ, ਇਕ ਨਿਰੰਕਾਰ ਨੂੰ ਮੰਨਣ ਵਾਲੇ।

ਗੁਰੂ ਨਾਨਕ ਦੇਵ ਜੀ ਦਾ ਹੋਰ 'ਦੇਹਧਾਰੀ' ਗੁਰੂ ਕੋਈ ਨਹੀਂ ਸੀ, ਇਸ ਵਾਸਤੇ,ਗੁਰੂ ਨਾਨਕ ਦੇਵ ਜੀ ਨੂੰ 'ਜਨਮ ਗੁਰੂ' ਮੰਨਿਆਂ ਜਾਂਦਾ ਹੈ। ਬਾਕੀ ਨੌਂ ਗੁਰੂ ਸਾਹਿਬਾਨ 'ਚੇਲਾ-ਗੁਰੂ' ਸਨ। ਲਹਿਣਾ ਜੀ ਪਹਿਲੇ ਚੇਲੇ (ਸਿੱਖ) ਸਨ। ਉਹ ਗੁਰੂ ਨਾਨਕ ਦੇਵ ਜੀ ਦੇ ਬਣਾਏ ਗੁਰੂ ਬਣੇ ਸਨ। ਪਰ ਗੁਰੂ ਨਾਨਕ ਦੇਵ ਜੀ ਜਨਮ ਤੋਂ ਗੁਰੂ ਸਨ।

'ਰੱਬ' ਸਬਦ ਵਿਚ ਸਮਾਇਆ ਹੋਇਆ ਹੈ, ਪਰ ਇਹ ਗੁਰੂ ਦੁਆਰਾ ਜਾਣਿਆਂ ਜਾ ਸਕਦਾ ਹੈ।

"ਗੁਰਮੁਖਿ ਵਿਰਲਾ ਕੋਈ ਬੂਝੈ, ਸਬਦ ਰਹਿਆ ਸਮਾਈ।"

(ਪ੍ਰਭਾਤੀ, ਮ. ੩, ਪੰਨਾ ੧੩੩੨)

ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ :

"ਸਤਿਗੁਰੁ ਪੁਰਖੁ ਅਗੰਮੁ ਹੈ, ਜਿਸੁ ਅੰਦਰਿ ਹਰਿ ਉਰਧਾਰਿਆ।"

(ਗਉੜੀ, ਮ. ੪, ਪੰਨਾ ੩੧੨)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਕਿ ਪੂਰਨ ਗੁਰੂ ਪਾਰਬ੍ਰਹਮ (ਪਰਮਾਤਮਾ) ਹੀ ਹੈ।

"ਪਾਰਬ੍ਰਹਮ ਪੂਰਨ ਗੁਰਦੇਵ।" (ਗਉੜੀ, ਮ. ੫, ਪੰਨਾ ੧੯੩)

ਇਕ ਥਾਂ ਆਪ ਹੋਰ ਲਿਖਦੇ ਹਨ, ਕਿ ਪਰਮੇਸਰ ਹੀ ਇਕ ਗੁਰੂ ਹੈ,

ਜੋ ਸਾਰਿਆਂ ਵਿਚ ਸਮਾ ਰਿਹਾ ਹੈ।

"ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ।"

(ਸਿਰੀ ਰਾਗ, ਮ. ੫, ਪੰਨਾ ੫੩)

"ਗੁਰੁ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ।
ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ।"

(ਸਿਰੀ ਰਾਗ, ਮ. ੫, ਪੰਨਾ ੪੯)

(ਭਾਵ, ਅਸਲੀ ਗੁਰੂ 'ਪਰਮੇਸ਼ਰ' ਹੀ ਹੈ।)

ਤੇ 'ਸਤਿਗੁਰੂ' ਉਹ ਹੈ, ਜਿਸਨੂੰ 'ਸਤਿਪੁਰਖੁ' (ਈਸ਼ਵਰ) ਦਾ ਗਿਆਨ ਹੈ।

"ਸਤਿਪੁਰਖੁ ਜਿਨਿ ਜਾਨਿਆ, ਸਤਿਗੁਰ ਤਿਸ ਕਾ ਨਾਉ।
ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ।"

(ਗਉੜੀ, ਸੁਖਮਨੀ, ਮ. ੫, ਪੰਨਾ ੨੮੬)

ਇਸਤਰਾਂ ਪਰਮਾਤਮਾ ਤੇ ਗੁਰੂ ਦਾ ਨਿਖੇੜਾ ਕੀਤਾ ਗਿਆ ਹੈ।

ਅੰਤ ਵਿਚ ਹਜ਼ੂਰ ਉਸ ਗੁਰੂ (ਪਰਮਾਤਮਾ) ਨੂੰ ਨਮਸਕਾਰ ਕਰਦੇ ਹਨ, ਜੋ ਆਦਿ ਤੋਂ ਹੈ।

"ਆਦਿ ਗੁਰਏ ਨਮਹ। ਜੁਗਾਦਿ ਗੁਰਏ ਨਮਹ।
ਸਤਿਗੁਰਏ ਨਮਹ। ਸ੍ਰੀ ਗੁਰਦੇਵਏ ਨਮਹ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੨)

# ਗੁਰੂ ਦੀ ਲੋੜ

ਦੂਸਰੇ ਗੁਰੂ ਸਾਹਿਬਾਨ ਦੀ ਬਾਣੀ ਵਿਚ 'ਗੁਰੂ' ਸ਼ਬਦ ਕਿਤੇ ਈਸ਼ਵਰ ਦੇ ਅਰਥਾਂ ਵਿਚ ਆਉਂਦਾ ਹੈ ਤੇ ਕਿਤੇ ਆਪਣੇ ਗੁਰੂ (ਗੁਰੂ ਨਾਨਕ ਦੇਵ ਜੀ) ਵਾਸਤੇ। ਜਿਵੇਂ :

"ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ।"

(ਸੂਹੀ, ਮ. ੫, ਪੰਨਾ ੭੫੦)

ਏਥੇ ਗੁਰੂ ਅਰਜਨ ਦੇਵ ਜੀ 'ਸਤਿਗੁਰ' ਸ਼ਬਦ ਗੁਰੂ ਨਾਨਕ ਦੇਵ ਜੀ ਵਾਸਤੇ ਵਰਤਦੇ ਹਨ।

ਜਗਿਆਸੂ ਪੁਰਸ਼ ਨੂੰ ਦੋਹਾਂ ਅਰਥਾਂ ਵਿਚ ਗੁਰੂ ਦੀ ਲੋੜ ਹੈ, ਪਹਿਲਾਂ ਦਸ ਗੁਰੂ ਸਾਹਿਬਾਨ ਤੇ ਦਸਾਂ ਗੁਰੂਆਂ ਦਾ ਸਰੂਪ ਗੁਰਬਾਣੀ (ਆਦਿ ਗੁਰੂ ਗ੍ਰੰਥ ਸਾਹਿਬ), ਤੇ ਫਿਰ 'ਅਪਰੰਪਰ ਪਾਰਬ੍ਰਹਮੁ ਪਰਮੇਸਰ'।

ਗੁਰੂ ਦੀ ਲੋੜ ਕਿਉਂ ਹੈ। ਇਸ ਬਾਰੇ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ :

"ਗੁਰੁ ਕੁੰਜੀ, ਪਾਹੂ ਨਿਵਲੁ*, ਮਨੁ ਕੋਠਾ, ਤਨੁ ਛਤਿ।
ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ।"
(ਸਾਰਗ ਕੀ ਵਾਰ, ਮ. ੨, ਪੰਨਾ ੧੨੩੭)

ਗੁਰੂ ਅਮਰਦਾਸ ਜੀ ਦੇ ਮਨ 'ਤੇ ਪਹਿਲੀ ਉਮਰ ਵਿਚ ਬੜੀ ਭਾਰੀ ਠੋਕਰ ਲੱਗੀ ਸੀ, ਜਦੋਂ ਉਹ ਅਜੇ ਗੁਰੂ ਵਾਲੇ ਨਹੀਂ ਬਣੇ ਸਨ। ਓਹਾ ਪਰਭਾਵ ਉਹਨਾਂ ਦੀ ਬਾਣੀ ਵਿਚ ਮਿਲਦੇ ਹਨ।

"ਨਿਗੁਰੇ ਕਉ ਗਤਿ ਕਾਈ ਨਾਹੀ। ਅਵਗਣਿ ਮੁਠੇ ਚੋਟਾ ਖਾਹੀ।"
(ਆਸਾ, ਮ. ੩, ਪੰਨਾ ੩੬੧)

ਗੁਰੂ ਦੀ ਲੋੜ ਬਾਰੇ ਗੁਰਦੇਵ ਫ਼ੁਰਮਾਉਂਦੇ ਹਨ :

"ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿਨਾਉ।
ਗੁਰੁ ਸਰੁ ਸਾਗਰੁ, ਬੋਹਿਥੋ, ਗੁਰੁ ਤੀਰਥੁ ਦਰੀਆਉ।"
(ਸਿਰੀ ਰਾਗ, ਮ. ੧, ਪੰਨਾ ੧੭)

"ਗੁਰ ਬਿਨੁ ਕਿਉ ਤਰੀਐ ਸੁਖੁ ਹੋਇ।
ਜਿਉ ਭਾਵੈ ਤਿਉ ਰਾਖੁ ਤੂ, ਮੈ ਅਵਰੁ ਨ ਦੂਜਾ ਕੋਇ।"
(ਸਿਰੀ ਰਾਗ, ਮ. ੧, ਪੰਨਾ ੨੦)

"ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ।"
(ਆਸਾ, ਮ. ੩, ਪੰਨਾ ੪੩੫)

---

*ਨਿਵਲ, ਜੰਦਰਾ।

ਏਥੇ 'ਸਤਿਗੁਰ' ਸ਼ਬਦ ਈਸ਼ਵਰ ਵਾਸਤੇ ਆਇਆ ਹੈ। ਅਸਲੀ ਗੁਰੂ ਤਾਂ ਓਹੀ ਹੈ, ਜਿਸਨੂੰ ਗੁਰੂ ਨਾਨਕ ਦੇਵ ਜੀ ਵੀ 'ਗੁਰੂ ਮੰਨਦੇ ਹਨ।

ਗੁਰੂ ਬਿਨਾਂ 'ਹਉਮੈ' ਦਾ ਰੋਗ ਮਿਟਦਾ ਨਹੀਂ।

"ਬਿਨੁ ਗੁਰ ਰੋਗੁ ਨ ਤੁਟਈ, ਹਉਮੈ ਪੀੜ ਨਾ ਜਾਇ।"

(ਸਿਰੀ ਰਾਗ, ਮ. ੩, ਪੰਨਾ ੩੬)

ਨਾ ਹੀ ਗੁਰੂ ਬਿਨਾਂ ਮੁਕਤੀ ਮਿਲਦੀ ਹੈ।

"ਬਿਨੁ ਗੁਰ ਮੁਕਤਿ ਨ ਪਾਈਐ, ਨਾ ਦੁਬਿਧਾ ਮਾਇਆ ਜਾਇ।"

(ਸਿਰੀ ਰਾਗ, ਮ. ੩, ਪੰਨਾ ੬੭)

"ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ।"

(ਗਉੜੀ, ਮ. ੩, ਪੰਨਾ ੨੩੦)

ਮੁਕਤੀ ਦਾ ਵੱਡਾ ਸਾਧਨ ਹੈ ਭਗਤੀ। ਪਰ ਭਗਤੀ ਵੀ ਗੁਰੂ ਬਿਨਾਂ ਨਹੀਂ ਹੋ ਸਕਦੀ।

"ਭਾਈ ਰੇ, ਗੁਰ ਬਿਨੁ ਭਗਤਿ ਨਾ ਹੋਇ।
ਬਿਨੁ ਗੁਰ ਭਗਤਿ ਨ ਪਾਈਐ, ਜੇ ਲੋਚੈ ਸਭੁ ਕੋਇ।"

(ਸਿਰੀ ਰਾਗ, ਮ. ੩, ਪੰਨਾ ੩੧)

ਸਤਿਗੁਰ ਦੇ ਮਿਲਾਪ ਦਾ ਲਾਭ ਕੀ ਹੈ ?

"ਸਤਿਗੁਰ ਭੇਟੇ ਕੀ ਵਡਿਆਈ।
ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ।
ਸਹਜੇ ਮਾਤਾ ਹਰਿ ਗੁਣ ਗਾਈ।" (ਆਸਾ, ਮ. ੩, ਪੰਨਾ ੪੨੩)

ਸਤਿਗੁਰੂ ਅੰਮ੍ਰਿਤ ਦਾ ਸਰੋਵਰ ਹੈ।

"ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ, ਮਨੁ ਨਾਵੈ ਮੈਲੁ ਚੁਕਾਵਣਿਆ।"

(ਮਾਝ, ਮ. ੩, ਪੰਨਾ ੧੧੩)

ਏਥੇ ਸ਼ਬਦ 'ਸਤਿਗੁਰ' ਈਸ਼ਵਰ ਵਾਸਤੇ ਵੀ ਹੈ ਤੇ ਗੁਰੂ ਵਾਸਤੇ ਵੀ। ਅਸਲੀ ਗੁਰੂ ਓਹੋ ਹੈ, ਜਿਸ ਵਿਚ ਈਸ਼ਵਰ ਵਾਲੇ ਸ਼ੁਭ ਗੁਣ ਹੋਣ।

ਗੁਰੂ ਦਾ ਸੁਭਾਉ ਕੀ ਹੈ ?

"ਅਵਗੁਣ ਕਾਟਿ, ਗੁਣ ਰਿਦੈ ਸਮਾਇ।

ਪੂਰੇ ਗੁਰ ਕਾ ਸਹਜਿ ਸੁਭਾਇ।" (ਧਨਾਸਰੀ, ਮ. ੩, ਪੰਨਾ ੬੬੩)

"ਸਤਿਗੁਰ ਪੁਰਖੁ ਨਿਰਵੈਰੁ ਹੈ, ਨਿਤ ਹਿਰਦੈ ਹਰਿ ਲਿਵ ਲਾਇ।"

(ਸਲੋਕ ਵਾਰਾਂ ਤੇ ਵਧੀਕ, ਮ. ੩, ਪੰਨਾ ੧੪੧੫)

ਸਿਰਫ਼ ਸਤਿਗੁਰ ਦੇ ਦਰਸ਼ਨ ਕਰਨ ਨਾਲ ਹੀ ਕਲਿਆਣ ਨਹੀਂ ਹੁੰਦੀ, ਸਗੋਂ ਗੁਰੂ ਦੀ ਬਾਣੀ ਉਤੇ ਵਿਚਾਰ ਕਰਨ ਦੀ ਲੋੜ ਹੈ।

"ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ।
ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ।"

(ਵਡਹੰਸ ਕੀ ਵਾਰ, ਮ. ੩, ਪੰਨਾ ੫੯੪)

ਗੁਰੂ ਕਾ ਸਬਦ ਹੀ ਸੱਚਾ ਅੰਮ੍ਰਿਤ ਹੈ।

"ਗੁਰ ਕਾ ਸਬਦੁ ਅੰਮ੍ਰਿਤੁ ਹੈ, ਜਿਤੁ ਪੀਤੈ ਤਿਖ ਜਾਇ।"

(ਸਿਰੀ ਰਾਗ, ਮ. ੩, ਪੰਨਾ ੩੫)

ਇਕ ਥਾਂ ਹਜ਼ੂਰ 'ਸ਼ਬਦ' ਨੂੰ ਹੀ ਗੁਰੂ ਕਹਿੰਦੇ ਹਨ।

"ਸਬਦੁ ਗੁਰ ਦਾਤਾ, ਜਿਤੁ ਮਨੁ ਰਾਤਾ,
ਹਰਿ ਸਿਉ ਰਹਿਆ ਸਮਾਈ।" (ਸੋਰਠਿ, ਮ. ੩, ਪੰਨਾ ੬੦੧)

ਗੁਰੂ ਪਰਾਪਤ ਕਿਵੇਂ ਹੋਵੇ।

"ਨਾਨਕ ਸਤਿਗੁਰੁ ਤਦ ਹੀ ਪਾਏ, ਜਾਂ ਵਿਚਹੁ ਆਪੁ ਗਵਾਏ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੫੦)

ਗੁਰੂ ਮਿਲ ਪਿਆ, ਤਾਂ ਸਿੱਖ ਵੀ ਗੁਰੂ ਰੂਪ ਹੋ ਗਿਆ।

"ਨਾਨਕ ਗੁਰ ਤੇ ਗੁਰੁ ਹੋਇਆ, ਵੇਖਹੁ ਤਿਸ ਕੀ ਰਜਾਇ।
ਇਹ ਕਾਰਣੁ ਕਰਤਾ ਕਰੇ, ਜੋਤੀ ਜੋਤਿ ਸਮਾਇ।

(ਗੂਜਰੀ, ਮ. ੩, ਪੰਨੇ ੪੯੦-੯੧)

ਜੋਤ ਵਿਚ ਜੋਤ ਮਿਲ ਕੇ ਸਿੱਖ ਤੇ ਗੁਰੂ ਇਕ ਰੂਪ ਹੋ ਜਾਂਦੇ ਹਨ।

"ਸੋ ਗੁਰੂ, ਸੋ ਸਿਖੁ ਹੈ ਭਾਈ, ਜਿਸੁ ਜੋਤੀ ਜੋਤਿ ਮਿਲਾਇ।"

(ਸੋਰਠਿ, ਮ. ੩, ਪੰਨਾ ੬੦੨)

ਜਿੰਨ੍ਹਾਂ ਸੱਚਾ ਗਰੂ ਪਾ ਲਿਆ ਹੈ, ਮਹਾਰਾਜ ਸ਼ਰਧਾ ਨਾਲ ਉਹਨਾਂ ਦੀ ਚਰਨ-ਧੂੜ ਮੰਗਦੇ ਹਨ।

"ਜਨ ਨਾਨਕੁ ਮੰਗੈ ਧੂੜਿ ਤਿਨ, ਜਿਨ ਸਤਿਗੁਰੁ ਪਾਇਆ।"

(ਗਉੜੀ, ਮ: ੩, ਪੰਨਾ ੧੬੩)

ਚੌਥੇ ਪਾਪਸ਼ਾਹ ਵੀ ਨਿਰੰਕਾਰ ਨੂੰ ਹੀ ਅਸਲੀ ਗੁਰੂ ਮੰਨਦੇ ਹਨ।

"ਸਮੁੰਦੁ ਵਿਰੋਲਿ ਸਰੀਰ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ।
ਗੁਰ ਗੋਵਿੰਦੁ, ਗੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ।"

(ਆਸਾ, ਮ. ੪, ਪੰਨਾ ੪੪੨)

ਗੁਰੂ ਅਰਜਨ ਦੇਵ ਜੀ ਵੀ ਸਰਬ ਸ਼ਕਤੀਮਾਨ ਕਿਰੰਕਾਰ ਨੂੰ ਹੀ ਅਸਲੀ ਗੁਰੂ ਮੰਨਦੇ ਹਨ।

"ਆਦਿ, ਮਧਿ, ਅੰਤਿ ਪ੍ਰਭੁ ਸੋਈ, ਸੁੰਦਰ ਗੁਰ ਗੋਪਾਲਾ।"

(ਆਸਾ, ਮ. ੫, ਪੰਨਾ ੪੫੪)

"ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ।"

(ਸਿਰੀ ਰਾਗ, ਮ. ੫, ਪੰਨਾ ੫੩)

ਪਰਮਾਤਮਾ ਤੋਂ ਥੱਲੇ ਸਿੱਖੀ ਵਿਚ ਗੁਰੂ ਦਾ ਅਸਥਾਨ ਹੈ। ਰਾਹ ਵਿਚ ਦੇਵੀ ਦੇਵਤਾ ਕੋਈ ਨਹੀਂ। ਗੁਰੂ ਸ਼ਬਦ ਦੋ ਅਰਥਾਂ ਵਿਚ ਆਉਂਦਾ ਹੈ। ਦੋਹਾਂ ਅਰਥਾਂ ਦੇ ਵੱਖ ਵੱਖ ਪਰਮਾਣ ਮਿਲਦੇ ਹਨ। ਪੰਜਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ :

"ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ, ਸਾਰ ਨ ਜਾਣਾ ਤੇਰੀ।
ਸਭ ਤੇ ਵੱਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ।"

(ਸੂਹੀ, ਮ. ੫, ਪੰਨਾ ੭੫੦)

ਏਥੇ 'ਸਤਿਗੁਰ' ਸ਼ਬਦ ਗੁਰੂ ਨਾਨਕ ਦੇਵ ਜੀ ਵਾਸਤੇ ਆਇਆ ਹੈ, ਤੇ ਪੰਜਵੇਂ ਪਾਤਸ਼ਾਹ ਨੇ ਗੁਰੂ ਨਾਨਕ ਨੂੰ 'ਸਭ ਤੋਂ ਵੱਡਾ' ਕਿਹਾ ਹੈ।

ਇਕ ਥਾਂ ਆਪ 'ਗੁਰੂ' ਦੇ ਗੁਣ ਬਿਆਨ ਕਰਦੇ ਹਨ।

"ਹਉ ਬਲਿਹਾਰੀ ਸਤਿਗੁਰ ਪੂਰੇ। ਸਰਣਿ ਕੇ ਦਾਤੇ, ਬਚਨ ਕੇ ਸੂਰੇ।"

(ਮਾਰੂ ਮ. ੫, ਪੰਨਾ ੧੦੭੩)

ਹਜ਼ੂਰ ਨੇ ਗੁਰੂ ਨਾਨਕ ਦੇਵ ਜੀ ਨੂੰ ਪਰਮੇਸ਼ਰ ਨਹੀਂ ਕਿਹਾ, ਪਰ ਪਰਮੇਸ਼ਰ ਵਾਸਤੇ ਸ਼ਬਦ 'ਗੁਰੂ' ਕਈ ਥਾਂਈਂ ਵਰਤਿਆ ਹੈ। ਗੁਰੂ ਅਰਜਨ

ਦੇਵ ਜੀ ਸਪਸ਼ਟ ਕਰਦੇ ਹਨ, ਕਿ 'ਗੁਰੂ' ਤੇ 'ਪਰਮਾਤਮਾ' ਦੋ ਵੱਖ ਵੱਖ ਹਸਤੀਆਂ ਹਨ।

"ਐਸਾ 'ਗੁਰੁ' ਵਡਭਾਗੀ ਪਾਈਐ,
ਜਿਤੁ ਮਿਲਿਐ 'ਪ੍ਰਭੁ' ਜਾਪੈ ਰਾਮ।" (ਸੂਹੀ, ਮ. ੫, ਪੰਨਾ ੭੮੦)

[(ਹੇ ਭਾਈ,) ਐਸਾ ਗੁਰੂ ਵੱਡਿਆਂ ਭਾਗਾਂ ਨਾਲ ਮਿਲਦਾ ਹੈ, ਜਿਸਦੇ ਮਿਲਿਆਂ ਪ੍ਰਭੂ ਦੀ ਸਮਝ ਪੈ ਜਾਂਦੀ ਹੈ।]

ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ:

"ਹਉ ਸਤਿਗੁਰ ਵਿਟਹੁ ਵਾਰਿਆ, ਜਿਨਿ ਹਰਿ ਪ੍ਰਭੁ ਦੀਆ ਦਿਖਾਇ।"
(ਸਿਰੀ ਰਾਗ, ਮ. ੪, ਪੰਨਾ ੪੧)

[ਭਾਵ ਸਾਫ਼ ਹੈ, 'ਗੁਰੂ' ਤੇ 'ਪਰਮਾਤਮਾ' ਦੋ ਵੱਖ ਹਸਤੀਆਂ ਹਨ।]

ਇਕ ਥਾਂ ਆਪ ਹੋਰ ਲਿਖਦੇ ਹਨ:

"ਹਉ ਕੁਰਬਾਨੀ ਗੁਰ ਆਪਣੇ,
ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਣਹਾਰਾ।"
(ਗਉੜੀ, ਮ. ੪, ਪੰਨਾ ੧੬੭)

ਪੰਜਵੇਂ ਪਾਤਸ਼ਾਹ ਉਸਨੂੰ ਸਭ ਫਲਾਂ ਦਾ ਦਾਤਾ ਮੰਨਦੇ ਹਨ।

"ਜਿਤੜੇ ਫਲ ਮਨਿ ਬਾਛੀਅਹਿ, ਤਿਤੜੇ ਸਤਿਗੁਰ ਪਾਸਿ।"
(ਸਿਰੀ ਰਾਗ, ਮ. ੫, ਪੰਨਾ ੫੨)

ਏਥੇ ਸ਼ਬਦ 'ਗੁਰੂ' ਗੁਰੂ ਨਾਨਕ ਜਾਂ ਗੁਰਬਾਣੀ ਵਾਸਤੇ ਆਇਆ ਹੈ। ਹੇਠਾਂ ਗੁਰੂ ਸ਼ਬਦ ਪਰਮਾਤਮਾ ਵਾਸਤੇ ਆਉਂਦਾ ਹੈ, ਜਾਂ ਪਰਮਾਤਮਾ ਨੂੰ ਹੀ 'ਗੁਰੂ' ਮੰਨਿਆਂ ਹੈ।

"ਗੁਰੁ ਪਰਮੇਸਰੁ ਏਕੋ ਜਾਣੁ। ਜੋ ਤਿਸੁ ਭਾਵੈ, ਸੋ ਪਰਵਾਣੁ।
(ਗੋਂਡ, ਮ. ੫, ਪੰਨਾ ੮੬੪)

[ਇਕ ਪਰਮੇਸ਼ਰ ਨੂੰ ਹੀ ਗੁਰੂ ਜਾਣੋ। (ਪਰਮੇਸ਼ਰ ਹੀ ਅਸਲੀ ਗੁਰੂ ਹੈ।) ਜੋ ਉਸਨੂੰ ਚੰਗਾ ਲੱਗੇ (ਚੰਗੇ ਲੱਗਣ ਵਾਲੇ ਕਰਮ ਕਰੇ), ਓਹਾ ਪਰਵਾਣ ਹੈ।]

"ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ।

ਆਠ ਪਹਿਰ ਨਾਨਕ ਗੁਰ ਜਾਪਿ ।" (ਆਸਾ, ਮ. ੫, ਪੰਨਾ ੩੮੭)

ਕਈ ਥਾਂਵਾਂ 'ਤੇ ਸ਼ਬਦ 'ਗੁਰੂ' ਦੋਹਾਂ ਅਰਥਾਂ ਵਿਚ ਆਉਂਦਾ ਹੈ !

"ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ।
ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ, ਵਿਚੇ ਹੋਵੈ ਮੁਕਤਿ ।"
(ਗੂਜਰੀ ਕੀ ਵਾਰ, ਮ. ੫, ਪੰਨਾ ੫੨੨)

"ਗੁਰੁ ਨਾਨਕੁ, ਨਾਨਕੁ ਹਰਿ ਸੋਇ ।" (ਗੌਂਡ, ਮ. ੫, ਪੰਨਾ ੮੬੫)

"ਗੁਰ ਗੋਬਿੰਦ, ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ।
ਗੁਰ ਦਇਆਲ, ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ।"
(ਜੈਤਸਰੀ ਕੀ ਵਾਰ, ਮ. ੫, ਪੰਨਾ ੭੧੦)

ਗੁਰੂ ਦੀ ਵਡਿਆਈ ਇਹ ਹੈ, ਕਿ ਉਹ ਈਸ਼ਵਰ ਨੂੰ ਹਰ ਥਾਂ ਅੱਖੀਂ ਵਿਖਾ ਦੇਂਦਾ ਹੈ ।

"ਗੁਰਹਿ ਦਿਖਾਇਓ ਲੋਇਨਾ ।
ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰਹੀ ਤੂੰਹੀ ਮੋਹਿਨਾ ।"
(ਆਸ, ਮ. ੫, ਪੰਨਾ ੪੦੭)

ਹਜ਼ੂਰ ਆਪਣਾ ਵਿਸ਼ਵਾਸ ਪਰਗਟ ਕਰਦੇ ਹੋਏ ਫ਼ੁਰਮਾਉਂਦੇ ਹਨ, ਕਿ (ਉਪਰਲੇ ਦੋਹਾਂ ਅਰਥਾਂ ਵਾਲਾ) ਗੁਰੂ ਹਰ ਵੇਲੇ ਮੇਰੇ ਅੰਗ-ਸੰਗ ਹੈ ।

"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ।
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ।" (ਆਸਾ ਮ. ੫, ਪੰਨਾ ੩੯੪

# ਸੰਤ (ਬ੍ਰਹਮ ਗਿਆਨੀ)

ਗੁਰਬਾਣੀ ਵਿਚ 'ਸੰਤ' ਦੀ ਬਹੁਤ ਮਹਿਮਾ ਆਉਂਦੀ ਹੈ । ਸ਼ਬਦ ਤਾਂ ਵੱਖਰੇ ਵੱਖਰੇ ਆਏ ਹਨ, ਜਿਵੇਂ ਸੰਤ, ਹਰਿਜਨ, ਗਿਆਨੀ, ਬ੍ਰਹਮ ਗਿਆਨੀ ਆਦਿ, ਪਰ ਸਿਫ਼ਤ ਹਰ ਥਾਂ ਉਸ ਪਹੁੰਚੇ ਹੋਏ ਪੁਰਸ਼ ਦੀ ਹੀ ਹੈ । ਗੁਰੂ ਨਾਨਕ ਦੇਵ ਜੀ ਤਾਂ ਆਪਣੇ ਆਪ ਨੂੰ ਸੰਤਾਂ ਦੀ ਚਰਨਧੂੜੀ ਦਸਦੇ ਹਨ, ਕਿਉਂਕਿ ਸੰਤਾਂ ਦੀ ਸੰਗਤ ਵਿਚੋਂ ਮੁਕਤੀ ਦਾ ਦਾਤਾ ਗੁਰੂ (ਪਰਮਾਤਮਾ)

ਮਿਲ ਜਾਂਦਾ ਹੈ।

"ਭਾਈ ਰੇ, ਸੰਤ ਜਨਾ ਕੀ ਰੇਣੁ।
ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ।"
(ਸਿਰੀ ਰਾਗ, ਮ. ੧, ਪੰਨਾ ੧੮)

ਗੁਰੂ ਅਰਜਨ ਦੇਵ ਜੀ ਆਪਣੀ ਸ਼ਰਧਾ ਇਹਨਾਂ ਸ਼ਬਦਾਂ ਰਾਹੀਂ ਪਰਗਟ ਕਰਦੇ ਹਨ:

"ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ।
ਜਿਨ ਤੂੰ ਜਾਤਾ, ਜੋ ਤੁਧੁ ਮਨਿ ਭਾਨੇ।" (ਮਾਝ, ਮ. ੫, ਪੰਨਾ ੧੦੦)
"ਹਉ ਬਲਿਹਾਰੀ ਸੰਤਨ ਤੇਰੇ।
ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ।" (ਮਾਝ, ਮ. ੫, ਪੰਨਾ ੧੦੮)
"ਤੇਰਿਆਂ ਸੰਤ ਜਨਾ ਕੀ ਬਾਛਉ ਧੂਰਿ।" (ਬਸੰਤ, ਮ.੫, ਪੰਨਾ ੧੧੮੩)

ਜੇਹੋ ਜੇਹੇ ਸੰਤ ਪੁਰਸ਼ਾਂ ਦੀ ਗੁਰਦੇਵ ਚਰਨ ਧੂੜ ਮੰਗਦੇ ਹਨ, ਉਹਨਾਂ ਦੀ ਰਹਿਤ (ਰਹਿਣੀ) ਬਾਰੇ ਇਉਂ ਲਿਖਦੇ ਹਨ:

"ਆਠ ਪਹਰ ਨਿਕਟਿ ਕਰਿ ਜਾਨੈ। ਪ੍ਰਭ ਕਾ ਕੀਆ ਮੀਠਾ ਮਾਨੈ।
ਏਕੁ ਨਾਮੁ ਸੰਤਨ ਆਧਾਰੁ। ਹੋਇ ਰਹੇ ਸਭ ਕੀ ਪਗ ਛਾਰੁ।
ਸੰਤ ਰਹਤ ਸੁਨਹੁ ਮੇਰੇ ਭਾਈ। ਉਆ ਕੀ ਮਹਿਮਾ ਕਥਨੁ ਨ ਜਾਈ।
ਵਰਤਣਿ ਜਾਕੈ ਕੇਵਲ ਨਾਮ। ਅਨਦ ਰੂਪ ਕੀਰਤਨੁ ਬਿਸ੍ਰਾਮ।
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ। ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ।
ਕੋਟਿ ਕੋਟਿ ਅਘ ਕਾਟਨਹਾਰਾ। ਦੁਖ ਦੂਰਿ ਕਰਨ ਜੀਅ ਕੇ ਦਾਤਾਰਾ।
ਸੂਰਬੀਰ ਬਚਨ ਕੇ ਬਲੀ। ਕਉਲਾ ਬਪਰੀ ਸੰਤੀ ਛਲੀ।
ਤਾ ਕਾ ਸੰਗੁ ਬਾਛਹਿ ਸੁਰਦੇਵ। ਅਮੋਘ ਦਰਸੁ ਸਫਲ ਜਾ ਕੀ ਸੇਵ।
ਕਰ ਜੋੜਿ ਨਾਨਕੁ ਕਰੇ ਅਰਦਾਸਿ।
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ।" (ਆਸਾ, ਮ. ੫, ਪੰਨਾ ੩੯੨)

ਏਥੇ ਹੀ ਬੱਸ ਨਹੀਂ, ਹੋਰ ਵੀ ਕਈ ਗੁਣ ਦਸਦੇ ਹਨ ਮਹਾਰਾਜ, ਜਿੰਨ੍ਹਾਂ ਦੇ ਧਾਰਨੀ ਹੋਣ ਕਰਕੇ ਹੀ 'ਸੰਤਿ' ਅਖਵਾਉਣ ਯੋਗ ਹੋ ਸਕੀਦਾ ਹੈ। ਸੁਣੋ:

"ਸੂਖ ਦੂਖ ਜਨ ਸਮ ਦ੍ਰਿਸਟੇਤਾ। ਨਾਨਕ ਪਾਪ ਪੁੰਨ ਨਹੀ ਲੇਪਾ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੬)

"ਊਠਤ ਬੈਠਤ ਹਰਿ ਹਰਿ ਧਿਆਈਐ, ਅਨਦਿਨੁ ਸੁਕ੍ਰਿਤੁ ਕਰੀਐ।
ਸੰਤ ਕਾ ਮਾਰਗੁ ਧਰਮ ਕੀ ਪਉੜੀ, ਕੋ ਵਡਭਾਗੀ ਪਾਏ।"

(ਸੋਰਠਿ, ਮ. ੫, ਪੰਨਾ ੬੨੨)

"ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਪੂਰੇ ਪੁਰਖ ਪਰਧਾਨ।"

(ਗਉੜੀ ਕੀ ਵਾਰ, ਮ. ੪, ਪੰਨਾ ੩੧੩)

"ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿਨਾਮਾ ਮਨਿ ਮੰਤੁ।
ਧੰਨ ਸਿ ਸੇਈ ਨਾਨਕਾ, ਪੂਰਨ ਸੋਈ ਸੰਤੁ।"

(ਗਉੜੀ ਕੀ ਵਾਰ, ਮ. ੫, ਪੰਨਾ ੩੧੯)

"ਸ੍ਰਵਣੀ ਕੀਰਤਨੁ, ਸਿਮਰਨੁ ਸੁਆਮੀ, ਇਹੁ ਸਾਧ ਕੋ ਆਚਾਰੁ।"

(ਸਾਰੰਗ, ਮ. ੫, ਪੰਨਾ ੧੨੨੨)

"ਇਹ ਨੀਸਾਣੀ ਸਾਧ ਕੀ, ਜਿਸੁ ਭੇਟਤ ਤਰੀਐ।"

(ਗਉੜੀ ਕੀ ਵਾਰ, ਮ. ੫, ਪੰਨਾ ੩੨੦)

"ਮਨ ਅਪੁਨੇ ਤੇ ਬੁਰਾ ਮਿਟਾਨਾ। ਪੇਖੈ ਸਗਲ ਸ੍ਰਿਸਟਿ ਸਾਜਨਾ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੬)

ਇਹਨਾਂ ਗੁਣਾਂ ਦੇ ਨਾਲ ਨਾਲ ਕੁਛ ਹੋਰ ਸ਼ਰਤਾਂ ਵੀ ਹਨ।

"ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ।
ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ।"

(ਆਸਾ, ਮ. ੫, ਪੰਨਾ ੩੮੧)

"ਆਪਿ ਜਪੈ, ਅਵਰਹ ਨਾਮੁ ਜਪਾਵੈ, ਵਡ ਸਮਰਥ ਤਾਰਨ ਤਰਨ।"

(ਸਾਰੰਗ, ਮ. ੫, ਪੰਨਾ ੧੨੦੬)

ਜਿਸਦਾ ਬਚਨ ਅਟੱਲ ਹੈ, ਭਾਵ ਜੋ ਆਪਣੇ ਬਚਨ ਤੋਂ ਕਦੇ ਨਹੀਂ ਟਲਦਾ, ਉਹ ਸੱਚਾ ਸਾਧ ਹੈ।

"ਨਿਸਿ, ਬਾਸੁਰ, ਨਖਿਅਤ੍ਰ ਬਿਨਾਸੀ, ਰਵਿ, ਸਸੀਅਰ ਬੇਨਾਧਾ।
ਗਿਰਿ, ਬਸੁਧਾ, ਜਲ, ਪਵਨ ਜਾਇਗੋ,

ਇਕਿ ਸਾਧ ਬਚਨ ਅਟਲਾਧਾ ।"* (ਸਾਰੰਗ, ਮ. ੫, ਪੰਨਾ ੧੨੦੪)

ਗੁਰਦੇਵ ਫ਼ੁਰਮਾਉਂਦੇ ਹਨ, ਕਿ ਅਜੇਹੇ 'ਸੰਤ' ਹੁੰਦੇ ਵਿਰਲੇ ਹੀ ਹਨ ।

"ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ ।
ਐਸੋ ਸਮਰਥੁ ਵਰਨਿ ਨ ਸਾਕਉ,ਤਾਕੀ ਉਪਮਾ ਜਾਤ ਨ ਕਹਿਓ ਰੀ ।,'
(ਆਸਾ, ਮ. ੫, ਪੰਨਾ ੩੮੪)

ਸਿੱਖੀ ਵਿਚ 'ਸੰਤ' ਦੀ ਪਦਵੀ ਏਨੀ ਉੱਚੀ ਹੈ, ਕਿ ਪੰਜਵੇਂ ਪਾਤਸ਼ਾਹ ਆਪਣੇ ਪਿਤਾ-ਗੁਰੂ (ਗੁਰੂ ਰਾਮਦਾਸ ਜੀ) ਵਾਸਤੇ ਵੀ 'ਸੰਤ' ਸ਼ਬਦ ਵਰਤਦੇ ਹਨ ।

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ।
ਬਿਲਪ ਕਰੇ ਚਾਤ੍ਰਿਕ ਕੀ ਨਿਆਈ ।
ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ,
ਬਿਨੁ ਦਰਸਨ 'ਸੰਤ' ਪਿਆਰੇ ਜੀਉ ।" (ਮਾਝ, ਮ. ੫, ਪੰਨਾ ੯੬)

'ਸੰਤ' ਵਾਸਤੇ ਕਈ ਸ਼ਬਦ ਗੁਰਬਾਣੀ ਵਿਚ ਆਉਂਦੇ ਹਨ : ਜਿਵੇਂ ਸਾਧ; ਜਨ, ਹਰਿ ਜਨ ਗਿਆਨੀ, ਬ੍ਰਹਮ-ਗਿਆਨੀ, ਸੂਚਾਚਾਰੀ, ਬੈਸਨੋ, ਰੱਬ ਵਰਗਾ ਆਦਿ । ਅਜੇਹੇ ਪਹੁੰਚੇ ਹੋਏ ਪੁਰਸ਼ਾਂ ਦੇ ਲੱਛਣ ਮਹਾਰਾਜ ਨੇ ਥਾਂ ਥਾਂ ਇਉਂ ਬਿਆਨੇ ਹਨ ।

"ਪ੍ਰਣਵਤਿ ਨਾਨਕੁ, 'ਗਿਆਨੀ' ਕੈਸਾ ਹੋਇ । ਆਪੁ ਪਛਾਣੈ, ਬੂਝੈ ਸੋਇ ।
ਗੁਰ ਪਰਸਾਦਿ ਕਰੇ ਬੀਚਾਰੁ । ਸੋ 'ਗਿਆਨੀ' ਦਰਗਹ ਪਰਵਾਣੁ ।"
(ਸਿਰੀ ਰਾਗ, ਮ. ੧, ਪੰਨਾ ੨੫)

"ਕਥਤਾ ਬਕਤਾ, ਸੁਨਤਾ ਸੋਈ । ਆਪੁ ਬੀਚਾਰੇ, ਸੁ 'ਗਿਆਨੀ' ਹੋਈ ।"
(ਗਉੜੀ, ਮ. ੧, ਪੰਨਾ ੧੫੨)

"ਗੁਣ ਵੀਚਾਰੇ, ਗਿਆਨੀ ਸੋਇ ।

---

*ਨਿਸਿ—ਰਾਤ । ਬਾਸੁਰ—ਦਿਨ । ਨਖਿਅਤ੍ਰ—ਤਾਰੇ । ਰਵਿ—ਸੂਰਜ । ਸਸ਼ੀਅਰ—ਚੰਦ੍ਰਮਾ । ਗਿਰਿ—ਪਹਾੜ । ਬਸੁਧਾ—ਧਰਤੀ ।

ਗੁਣ ਮਹਿ ਗਿਆਨੁ ਪਰਾਪਤਿ ਹੋਇ ।"

(ਰਾਮਕਲੀ, ਓਅੰਕਾਰ, ਮ. ੧, ਪੰਨਾ ੯੩੧)

"ਨਾਨਕ ਨਾਮਿ ਰਤੇ, ਸੇ 'ਨਿਰਮਲੇ' ਸਾਚੈ ਰਹੇ ਸਮਾਈ ।"

(ਮਾਰੂ, ਮ. ੧, ਪੰਨਾ ੧੦੧੨)

"ਪੰਚ ਤਸਕਰ ਧਾਵਤ ਰਾਖੇ, ਚੂਕਾ ਮਨਿ ਅਭਿਮਾਨੁ ।
ਦਿਸਟਿ ਬਿਕਾਰੀ ਦੁਰਮਤਿ ਭਾਗੀ, ਐਸਾ ਬ੍ਰਹਮ ਗਿਆਨੁ ।"

(ਪ੍ਰਭਾਤੀ, ਮ. ੧, ਪੰਨਾ ੧੩੨੯)

"ਸਬਦਿ ਮਿਲੇ, ਸੇ 'ਸੂਚਾਚਾਰੀ', ਸਾਚੀ ਦਰਗਹ ਮਾਨੇ ।
ਅਨਦਿਨੁ ਨਾਮਿ ਰਤਨਿ ਲਿਵ ਲਾਗੇ, ਜੁਗਿ ਜੁਗਿ ਸਾਚਿ ਸਮਾਨੇ ।"

((ਪ੍ਰਭਾਤੀ, ਮ. ੧, ਪੰਨਾ ੧੩੩੨)

"ਜਿਨੀ ਆਤਮੁ ਚੀਨਿਆ, ਪਰਮਾਤਮੁ ਸੋਈ ।
ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ ।"

(ਆਸਾ, ਮ. ੧, ਪੰਨਾ ੪੨੧)

"ਜੀਵਨ ਮੁਕਤੁ ਸੋ ਆਖੀਐ, ਜਿਸੁ ਵਿਚਹੁ ਹਉਮੈ ਜਾਇ ।"

(ਮਾਰੂ, ਮ. ੧, ਪੰਨਾ ੧੦੧੦)

"ਨਾਨਕ ਗੁਰਮੁਖਿ ਆਪੁ ਪਛਾਣੈ, ਪ੍ਰਭ ਜੈਸੇ ਅਵਿਨਾਸੀ ।"

(ਸੂਹੀ, ਮ. ੧, ਪੰਨਾ ੭੬੫)

"ਜਨ ਨਾਨਕ ਤਿਸੁ ਬਲਿਹਾਰਣੈ,
ਜੋ ਆਪਿ ਜਪੈ, ਅਵਰਾ ਨਾਮੁ ਜਪਾਏ ।"

(ਮਾਝ ਕੀ ਵਾਰ, ਮ. ੧, ਪੰਨਾ ੧੪੦)

"ਜਿਨਿ ਜਾਤਾ, ਸੋ ਤਿਸ ਹੀ ਜੇਹਾ ।"

(ਰਾਮਕਲੀ, ਓਅੰਕਾਰ, ਮ. ੧, ਪੰਨਾ ੯੩੧)

"ਕਰਮ ਕਰਤ ਹੋਵੈ ਨਿਹਕਰਮ ! ਤਿਸੁ 'ਬੈਸਨੋ' ਕਾ ਨਿਰਮਲ ਧਰਮ ।"
ਕਾਹੂ ਫਲ ਕੀ ਇਛਾ ਨਹੀ ਬਾਛੈ ।
ਕੇਵਲ ਭਗਤਿ ਕੀਰਤਨ ਸੰਗਿ ਰਾਚੈ ।"

(ਗਉੜੀ, ਸੁਖਮਨੀ, ਮ: ੫, ਪੰਨਾ ੨੭੪)

"ਮਿਤ੍ਰ, ਸਤ੍ਰ ਸਭ ਏਕ ਸਮਾਨੇ, ਜੋਗ ਜੁਗਤਿ ਨੀਸਾਨੀ ।"

(ਗੂਜਰੀ, ਮ. ੫, ਪੰਨਾ ੪੯੬)

"ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ ।
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੨)

ਗੁਰੂ ਤੇਗ ਬਹਾਦਰ ਮਹਾਰਾਜ ਰੱਬ ਰੂਪ ਬ੍ਰਹਮ ਗਿਆਨੀ ਦੀ ਪਛਾਣ ਦਸਦੇ ਹਨ :

"ਸੁਖ ਦੁਖ ਜਿਹ ਪਰਸੈ ਨਹੀ, ਲੋਭ ਮੋਹ ਅਭਿਮਾਨੁ ।
ਕਹੁ ਨਾਨਕ ਸੁਨਿ ਰੇ ਮਨਾ, ਸੋ ਮੂਰਤਿ ਭਗਵਾਨ ।੧੩।
ਉਸਤਤਿ ਨਿੰਦਿਆ ਨਾਹਿ ਜਿਹਿ, ਕੰਚਨ ਲੋਹ ਸਮਾਨਿ ।
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ।੧੪।
ਹਰਖ ਸੋਗ ਜਾ ਕੈ ਨਹੀ, ਬੈਰੀ ਮੀਤ ਸਮਾਨ ।
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨ ।੧੫।
ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ।
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ।੧੬।
ਜਿਹਿ ਬਿਖਿਆ ਸਗਲੀ ਤਜੀ, ਲੀਓ ਭੇਖ ਬੈਰਾਗ ।
ਕਹੁ ਨਾਨਕ ਸੁਨਿ ਰੇ ਮਨਾ, ਤਿਹ ਨਰ ਮਾਥੈ ਭਾਗ ।੧੭।
ਜਿਹਿ ਮਾਇਆ ਮਮਤਾ ਤਜੀ, ਸਭ ਤੇ ਭਇਓ ਉਦਾਸ ।
ਕਹੁ ਨਾਨਕ ਸੁਨਿ ਰੇ ਮਨਾ, ਤਿਹ ਘਟਿ ਬ੍ਰਹਮ ਨਿਵਾਸੁ ।੧੮।
ਜਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮ ਪਛਾਨ ।
ਕਹੁ ਨਾਨਕ ਵਹੁ ਮੁਕਤਿ ਨਰੁ, ਇਹ ਮਨ ਸਾਚੀ ਮਾਨ ।੧੯।

(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨੇ ੧੪੨੬-੨੭)

ਕਬੀਰ ਜੀ ਕਹਿੰਦੇ ਹਨ, ਕਿ ਸੰਤ ਪੁਰਸ਼ ਆਪਣਾ ਗੁਣ ਨਹੀਂ ਤਿਆਗਦੇ, ਭਾਵੇਂ ਕਰੋੜਾਂ ਹੀ ਬੁਰੇ ਆਦਮੀਆਂ ਨਾਲ ਵਾਹ ਪੈ ਜਾਵੇ ।

"ਕਬੀਰ, ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ।
ਮਲਿਆਗਰੁ ਭੁਯੰਗਮ ਬੇਢਿਓ, ਤ ਸੀਤਲਤਾ ਨ ਤਜੰਤ ।"

(ਸਲੋਕ ਕਬੀਰ, ਪੰਨਾ ੧੩੭੩)

ਰਵਿਦਾਸ ਜੀ ਸੰਤ ਤੇ ਈਸ਼ਵਰ ਵਿਚ ਕੋਈ ਭਿੰਨ ਭੇਦ ਨਹੀਂ ਸਮਝਦੇ ।

"ਰਵਿਦਾਸੁ ਭਣੈ, ਜੋ ਜਣੈ, ਸੋ ਜਾਣੁ । ਸੰਤ ਅਨੰਤਹਿ ਅੰਤਰੁ ਨਾਹੀ ।"

(ਆਸਾ, ਰਵਿਦਾਸ, ਪੰਨਾ ੪੮੬)

ਗੁਰੂ ਗੋਬਿੰਦ ਸਿੰਘ ਜੀ ਵੀ ਫ਼ੁਰਮਾਉਂਦੇ ਹਨ :

"ਹਰਿ ਹਰਿ ਜਨ ਦੁਈ ਏਕ ਹੈ, ਬਿਬ ਵਿਚਾਰ ਕਛੁ ਨਾਹਿ ।
ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ ।

(ਬਚਿਤ੍ਰ ਨਾਟਕ, ਪਾ. ੧੦)

# ਸਤ ਸੰਗਤ (ਬੈਕੁੰਠ)

ਸਾਰਾ ਉਪਰਾਲਾ ਇਸ ਗੱਲ ਵਾਸਤੇ ਕੀਤਾ ਜਾਂਦਾ ਹੈ, ਕਿ ਇਨਸਾਨ ਔਗਣਾਂ ਤੋਂ ਛੁਟਕਾਰਾ ਪਾ ਕੇ ਗੁਣ ਗ੍ਰਹਿਣ ਕਰੇ । ਤੇ ਇਹ ਮੰਨਿਆਂ-ਪਰਮੰਨਿਆਂ ਸਿਧਾਂਤ ਹੈ, ਕਿ ਜੇਹੋ ਜੇਹੀ ਸੰਗਤ ਹੋਵੇਗੀ, ਇਨਸਾਨ ਅੰਦਰ ਓਹੋ ਜੇਹੇ ਗੁਣ ਪੈਦਾ ਹੋਣਗੇ । ਹਜ਼ੂਰ ਇਸ ਸੰਬੰਧ ਵਿਚ 'ਉੱਤਮ ਸੰਗਤ' ਕਰਨ ਦੀ ਪ੍ਰੇਰਨਾ ਦੇਂਦੇ ਹਨ ।

"ਊਤਮ ਸੰਗਤਿ, ਊਤਮੁ ਹੋਵੈ । ਗੁਣ ਕਉ ਧਾਵੈ, ਅਵਗਣ ਧੋਵੈ ।
ਬਿਨੁ ਗੁਰੁ ਸੇਵੇ ਸਹਜੁ ਨ ਹੋਵੈ ।" (ਆਸਾ, ਮ. ੧, ਪੰਨਾ ੪੧੪)

ਪਰ 'ਸੰਗਤ' ਕਿਹਾ ਕਿਸਨੂੰ ਜਾਂਦਾ ਹੈ । ਕੀ ਕੇਵਲ ਇਨਸਾਨਾਂ ਦੇ ਇਕੱਠ ਨੂੰ ਹੀ 'ਸੰਗਤ' ਕਿਹਾ ਜਾਂਦਾ ਹੈ ? ਨਹੀਂ । ਗੁਰਦੇਵ 'ਸੰਗਤ' ਦੀ ਕੁਛ ਖ਼ਾਸ ਨਸ਼ਾਨੀ ਦਸਦੇ ਹਨ ।

"ਸਤਸੰਗਤਿ ਕੈਸੀ ਜਾਣੀਐ । ਜਿਥੈ ਏਕੋ ਨਾਮੁ ਵਖਾਣੀਐ ।"

(ਸਿਰੀ ਰਾਗ, ਮ. ੧, ਪੰਨਾ ੭੨)

ਚੰਗੀ ਸੰਗਤ ਦਾ ਲਾਭ ਕੀ ਹੈ ? ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ :

"ਸਤੀ ਪਹਰੀ, ਸਤੁ ਭਲਾ, ਬਹੀਐ ਪੜਿਆ ਪਾਸਿ।
ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ।"
(ਮਾਝ ਕੀ ਵਾਰ, ਮ. ੨, ਪੰਨਾ ੧੪੬)

ਗੁਰੂ ਅਮਰਦਾਸ ਜੀ, ਰੱਬ ਨਾਲ ਲਿਵ ਲਾਉਣ ਵਾਸਤੇ ਸੱਚੀ ਸੰਗਤ ਦਾ ਹੋਣਾ ਜ਼ਰੂਰੀ ਦੱਸਦੇ ਹਨ।

"ਸਚੀ ਸੰਗਤਿ ਬੈਸਣਾ, ਸਚਿ ਨਾਮਿ ਮਨੁ ਧੀਰ।"
(ਸਿਰੀ ਰਾਗ, ਮ. ੩, ਪੰਨਾ ੬੯)

ਪਰ ਸੱਚੀ ਸੰਗਤ ਮਿਲਦੀ ਕਰਮਾਂ ਨਾਲ ਹੈ।

"ਕਰਮੁ ਹੋਵੈ, ਸਤਿਸੰਗਿ ਮਿਲਾਏ।
ਹਰਿਗੁਣ ਗਾਵੈ, ਬੈਸਿ ਸੁ ਥਾਇ।" (ਗਉੜੀ, ਮ. ੩, ਪੰਨਾ ੧੫੮)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਕਿ ਸਾਧ ਸੰਗਤ ਵਿਚ ਈਸ਼ਵਰ ਆਪ ਵੱਸਦਾ ਹੈ।

"ਕਿਰਤ ਸੰਜੋਗੀ ਪਾਇਆ ਭਾਲਿ। ਸਾਧ ਸੰਗਤ ਮਹਿ ਬਸੇ ਗੁਪਾਲ।"
(ਪ੍ਰਭਾਤੀ, ਮ. ੫, ਪੰਨੇ ੧੩੩੭-੩੮]

ਐਹੋ ਜੇਹੀ ਸੰਗਤ ਤੋਂ ਗੁਰਦੇਵ ਕੁਰਬਾਨ ਜਾਂਦੇ ਹਨ।

"ਸਾਧ ਸੰਗਤਿ ਕਉ ਵਾਰਿਆ ਭਾਈ, ਜਿਨ ਏਕੰਕਾਰ ਅਧਾਰ।"
(ਸੋਰਠਿ, ਮ. ੫, ਪੰਨਾ ੬੦੮)

"ਸਾਧ ਸੰਗਤਿ ਕਉ ਵਾਰਿਆ, ਜੀਉ ਕੀਆ ਕੁਰਬਾਣੁ।
ਜਿਸ ਤੇ ਸੋਝੀ ਮਨਿ ਪਈ, ਮਿਲਿਆ ਪੁਰਖੁ ਸੁਜਾਣੁ।
ਨਾਨਕ ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ।"
(ਸਿਰੀ ਰਾਗ, ਮ. ੫, ਪੰਨਾ ੪੩)

ਸਾਧ ਸੰਗਤ ਦਾ ਲਾਭ ਕੀ ਹੈ ?

"ਸਾਧ ਸੰਗਿ ਮਿਟਿ ਜਾਤ ਬਿਕਾਰ। ਸਭ ਤੇ ਊਚ ਏਹੋ ਉਪਕਾਰ।"
(ਗਉੜੀ, ਮ. ੫, ਪੰਨਾ ੧੯੮)

ਜਿੱਥੇ ਸਤਸੰਗ ਹੋਵੇ, ਉਹ ਅਸਥਾਨ ਪਵਿੱਤਰ ਹੋ ਜਾਂਦਾ ਹੈ।

"ਥਾਨੁ ਸੁਹਾਵਾ ਪਵਿਤੁ ਹੈ, ਜਿਥੈ ਸੰਤ ਸਭਾ।"

(ਸਿਰੀ ਰਾਗ, ਮ. ੫, ਪੰਨਾ ੪੪)

"ਸਗਲ ਸੂਖ, ਜਪਿ ਏਕ ਨਾਮ। ਸਗਲ ਧਰਮ ਹਰਿ ਕੇ ਗੁਣ ਗਾਮ।
ਮਹਾ ਪਵਿਤ੍ਰ ਸਾਧ ਕਾ ਸੰਗੁ। ਜਿਸ ਭੇਟਤ ਲਾਗੈ ਪ੍ਰਭ ਰੰਗੁ।"

(ਆਸਾ, ਮ. ੫, ਪੰਨਾ ੩੯੨)

ਸਾਧ ਸੰਗਤ ਨੂੰ ਗੁਰਦੇਵ ਸੁਰਗ ਨਾਲ ਤੁਲਨਾ ਦੇਂਦੇ ਹਨ।

"ਮੁਕਤਿ ਬੈਕੁੰਠ ਸਾਧ ਕੀ ਸੰਗਤਿ, ਜਨ ਪਾਇਓ ਹਰਿ ਕਾ ਧਾਮ।"

(ਧਨਾਸਰੀ, ਮ. ੫, ਪੰਨਾ ੬੮੨)

ਬੈਕੁੰਠ (ਸੁਰਗ) ਕੀ ਹੈ ? ਗੁਰਦੇਵ ਉਤਰ ਦੇਂਦੇ ਹਨ।

"ਬੈਕੁੰਠ ਨਗਰੁ, ਜਹਾ ਸੰਤ ਵਾਸਾ।" (ਸੂਹੀ, ਮ. ੫, ਪੰਨਾ ੭੪੨)

"ਅਠਸਠਿ ਤੀਰਥ, ਜਹ ਸਾਧ ਪਗ ਧਰਹਿ।
ਤਹ ਬੈਕੁੰਠ, ਜਹ ਨਾਮੁ ਉਚਰਹਿ।" (ਰਾਮਕਲੀ, ਮ. ੫, ਪੰਨਾ ੮੯੦)

"ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ, ਜਿਸ ਤੂੰ ਆਪਿ ਕਰਾਇਹਿ
ਤਹਾ ਬੈਕੁੰਠੁ, ਜਹ ਕੀਰਤਨੁ ਤੇਰਾ, ਤੂੰ ਆਪੇ ਸਰਧਾ ਲਾਇਹਿ।"

(ਸੂਹੀ, ਮ. ੫, ਪੰਨਾ ੭੪੯)

ਕਬੀਰ ਜੀ ਤਾਂ ਸਾਧ ਸੰਗਤ ਤੋਂ ਬਿਨਾਂ ਹੋਰ ਕੋਈ ਬੈਕੁੰਠ ਮੰਨਦੇ ਹੀ ਨਹੀਂ। ਉਹਨਾਂ ਦੇ ਨਿਸਚੇ ਅਨਸਾਰ ਕੇਵਲ ਸਾਧ ਸੰਗਤ ਹੀ ਬੈਕੁੰਠ (ਸੁਰਗ) ਹੈ, ਹੋਰ ਕੋਈ ਨਹੀਂ।

ਨਾ ਜਾਨਾ 'ਬੈਕੁੰਠ' ਕਹਾਹੀ। ਜਾਨੁ ਜਾਨੁ ਸਭਿ ਕਹਹਿ ਤਹਾਹੀ।
ਕਹਨ ਕਹਾਵਨ ਨਹ ਪਤੀਅਈਹੈ।
ਤਉ ਮਨੁ ਮਾਨੈ, ਜਾ ਤੇ ਹਉਮੈ ਜਈਹੈ।
ਜਬ ਲਗੁ ਮਨਿ ਬੈਕੁੰਠ ਕੀ ਆਸ।
ਤਬ ਲਗੁ ਹੋਇ ਨਹੀ ਚਰਨ ਨਿਵਾਸੁ।
ਕਹੁ ਕਬੀਰ ਇਹ ਕਹੀਐ ਕਾਹਿ। ਸਾਧ ਸੰਗਤਿ 'ਬੈਕੁੰਠੈ' ਆਹਿ।"

(ਗਉੜੀ, ਕਬੀਰ, ਪੰਨਾ ੩੨੫)

ਇਕ ਤਾਂ ਆਪ ਹੋਰ ਏਹਾ ਵਿਚਾਰ ਦੇਂਦੇ ਹਨ :

"ਸਭੁ ਕੋਈ ਚਲਤ ਕਹਤ ਹੈ ਊਹਾਂ। ਨਾ ਜਾਨਉ 'ਬੈਕੁੰਠ' ਹੈ ਕਹਾਂ।
ਆਪ ਆਪ ਕਾ ਮਰਮੁ ਨਾ ਜਾਨਾਂ। ਬਾਤਨ ਹੀ ਬੈਕੁੰਠੁ ਬਖਾਨਾਂ।
ਜਬ ਲਗੁ ਮਨ ਬੈਕੁੰਠ ਕੀ ਆਸ। ਤਬ ਲਗੁ ਨਾਹੀ ਚਰਨ ਨਿਵਾਸ।
ਖਾਈ ਕੋਟੁ ਨ ਪਰਲਪ ਗਾਰਾ। ਨਾ ਜਾਨਉ ਬੈਕੁੰਠ ਦੁਆਰਾ।
ਕਹਿ ਕਮੀਰ ਅਬ ਕਹੀਐ ਕਾਹਿ। ਸਾਧ ਸੰਗਤਿ ਬੈਕੁੰਠੈ ਆਹਿ।"

(ਭੈਰਉ, ਕਬੀਰ, ਪੰਨਾ ੧੧੬੧)

ਸੰਗਤ ਦਾ ਫ਼ਰਕ ਦਸਦੇ ਹੋਏ ਕਬੀਰ ਜੀ ਇਕ ਸੁਝਾਉ ਵੀ ਦੇਂਦੇ ਹਨ। ਭਲੇ ਪੁਰਸ਼ਾਂ ਦੀ ਸੰਗਤ ਵਿਚ ਜ਼ਰੂਰ ਵਿਚਾਰ ਕਰਨੀ ਚਾਹੀਦੀ ਹੈ, ਪਰ ਬੁਰੇ ਲੋਕਾਂ ਦੀ ਸੰਗਤ ਵਿਚ ਚੁੱਪ ਹੀ ਭਲੀ ਹੈ।

"ਸੰਤੁ ਮਿਲੈ ਕਿਛੁ ਸੁਨੀਐ ਕਹੀਐ।
ਮਿਲੈ ਅਸੰਤੁ ਮਸਟਿ ਕਰਿ ਰਹੀਐ।" (ਗੌਂਡ, ਕਬੀਰ, ਪੰਨਾ ੮੭੦)

# ਸੇਵਕ ਤੇ ਸੇਵਾ

ਉਪਰ ਦੱਸੇ ਗੁਣਾਂ ਵਾਲੀ ਸੰਗਤ ਕਰਨ ਨਾਲ ਹੀ ਮਨ ਬਦਲਦਾ ਹੈ, ਤੇ ਅੰਦਰ ਸ਼ੁਭ ਗੁਣ, ਉੱਤਮ ਵਿਚਾਰ ਪੈਦਾ ਹੁੰਦੇ ਹਨ। ਗੁਰਦੇਵ ਨੇ ਸ਼ਬਦ 'ਸਤਸੰਗਤਿ' ਵਰਤਿਆ ਹੈ, ਉਹ ਸੰਗਤ ਜਿੱਥੇ ਸੱਤ (ਥਿਰ ਰਹਿਣ ਵਾਲਾ) ਵਾਹਿਗੁਰੂ ਦਾ ਵਿਚਾਰ ਹੋਵੇ। ਸਿੱਖ ਮਰਯਾਦਾ ਅਨੁਸਾਰ ਸੰਗਤ ਦੇ ਸੰਗਤੀ ਬਣਨ ਦੀ ਪਹਿਲੀ ਪਉੜੀ ਹੈ 'ਸੇਵਾ ਕਰਨਾ'।

ਗੁਰਦੇਵ ਨੇ 'ਸੇਵਕ' ਤੇ 'ਸੇਵਾ' ਦੇ ਵੀ ਕੁਛ ਨਿਯਮ ਤੇ ਫਲ ਦੱਸੇ ਹਨ। ਆਪ 'ਸੇਵਕ' ਬਾਰੇ ਲਿਖਦੇ ਹਨ,

"ਚਾਕਰ ਕਹੀਐ ਖਸਮ ਕਾ, ਸਉਹੇ ਉਤਰ ਦੇਇ।
ਵਜਹੁ ਗਵਾਏ ਆਪਣਾ, ਤਖਤਿ ਨ ਬੈਸਹਿ ਸੇਇ।"

(ਰਾਮਕਲੀ, ਓਅੰਕਾਰ, ਮ. ੧, ਪੰਨਾ ੯੩੬)

[ਮਾਲਕ (ਪ੍ਰਭੂ) ਦਾ ਨੌਕਰ ਤਾਂ ਅਖਵਾਵੇ, ਪਰ (ਹੁਕਮ ਮੰਨਣ ਦੀ ਥਾਂ) ਸਾਮ੍ਹਣਿਓਂ ਜਵਾਬ ਦੇਵੇ (ਇਨਕਾਰ ਕਰੇ)। ਅਜੇਹਾ ਨੌਕਰ ਤਖ਼ਤੇ ਬੈਠਣ ਦਾ ਹਕਦਾਰ ਨਹੀਂ ਹੁੰਦਾ, ਸਗੋਂ ਉਹ ਆਪਣੀ (ਵਜਹੁ=ਤਨਖ਼ਾਹ) ਵੀ ਗੁਆ ਲੈਂਦਾ ਹੈ।]

ਸੇਵਕ ਦਾ ਧਰਮ ਤਾਂ ਹੈ ਸੱਚੇ ਦਿਲੋਂ ਸੇਵਾ ਕਰਨਾ।

ਹਜ਼ੂਰ ਰਸਤਾ ਦਸਦੇ ਹਨ :

"ਐਸੀ ਸੇਵਕੁ ਸੇਵਾ ਕਰੈ। ਜਿਸ ਕਾ ਜੀਉ, ਤਿਸੁ ਆਗੈ ਧਰੈ।
ਸਾਹਿਬ ਭਾਵੈ, ਸੋ ਪਰਵਾਣੁ। ਸੋ ਸੇਵਕੁ ਦਰਗਹ ਪਾਵੈ ਮਾਣੁ।"
(ਧਨਾਸਰੀ, ਮ. ੧, ਪੰਨਾ ੬੬੧)

ਸੇਵਾ ਦੀ ਮਹਾਨਤਾ ਦਸਦੇ ਹੋਏ ਮਹਾਰਾਜ ਫ਼ੁਰਮਾਉਂਦੇ ਹਨ :

"ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ।
ਕਹੁ ਨਾਨਕ ਬਾਹ ਲੁਡਾਈਐ।" (ਸਿਰੀ ਰਾਗ, ਮ. ੧, ਪੰਨਾ ੨੬)

ਸਵਾਲ ਪੈਦਾ ਹੁੰਦਾ ਹੈ, ਫਿਰ ਸੇਵਾ ਕਰੀਏ ਕਿਸਦੀ ? ਕਿਉਂਕਿ ਗੁਰਦੇਵ ਦਾ ਵਾਕ ਹੈ :

"ਜੈਸਾ ਸੇਵੈ, ਤੈਸੋ ਹੋਇ।" (ਗਉੜੀ, ਮ. ੧, ਪੰਨਾ ੨੨੪)

ਇਸਦਾ ਉਤਰ ਗੁਰੂ ਜੀ ਦੇਂਦੇ ਹਨ :

"ਸੋ ਸੇਵਹੁ, ਜਿਸੁ ਮਾਈ ਨ ਬਾਪੁ। ਵਿਚਹੁ ਚੂਕੈ ਤਿਸਨਾ ਅਰੁ ਆਪੁ*।
ਜਹ ਜਹ ਦੇਖਾ, ਤਹ ਤਹ ਸੋਈ। ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ
ਹਿਰਦੈ ਸਚੁ, ਏਹ ਕਰਣੀ ਸਾਰੁ†। ਹੋਰ ਸਭੁ ਪਾਖੰਡੁ ਪੂਜ ਖੁਆਰੁ।"
(ਪ੍ਰਭਾਤੀ, ਮ. ੧, ਪੰਨਾ ੧੩੪੩)

ਤੇ ਇਹ ਸਿੱਖਿਆ ਮਿਲਦੀ ਹੈ ਗੁਰੂ ਪਾਸੋਂ। ਸਿੱਖ ਤਾਂ ਭੁੱਲਣ-ਹਾਰ ਹੈ।

"ਭੂਲੇ ਸਿਖ, ਗੁਰੂ ਸਮਝਾਏ। ਉਝੜਿ ਜਾਦੇ ਮਾਰਗਿ ਪਾਏ।

---

*ਆਪੁ, ਆਪਣਾ ਆਪ, ਹਉਮੈ।

†ਉੱਤਮ ਕਰਣੀ।

ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ, ਦੁਖ ਭੰਜਨ ਸੰਗਿ ਸਖਾਤਾ ਹੇ ।"

(ਮਾਰੂ, ਮ. ੧, ਪੰਨਾ ੧੦੩੨)

ਅਜੇਹੇ ਗੁਰੂ ਦੀ ਅਸਲੀ ਸੇਵਾ ਕੀ ਹੈ ? ਹਜ਼ੂਰ ਫ਼ੁਰਮਾਉਂਦੇ ਹਨ :

"ਗੁਰ ਕੀ ਸੇਵਾ 'ਸਬਦੁ ਵੀਚਾਰੁ' । ਹਉਮੈ ਮਾਰੇ, ਕਰਣੀ ਸਾਰੁ ।"

(ਗਉੜੀ, ਮ. ੧, ਪੰਨਾ ੨੨੩)

[ਗੁਰੂ ਦੀ ਅਸਲੀ ਸੇਵਾ, ਉਸਦੇ ਸਬਦ ਦੀ ਵਿਚਾਰ ਕਰਨਾ ਹੈ ।]

ਫਿਰ ਇਸ ਸੇਵਾ ਦਾ ਲਾਭ ਕੀ ਹੈ ? ਗੁਰ-ਵਾਕ ਹੈ :

"ਸਤਿਗੁਰ ਸੇਵੇ, ਸੋ 'ਜੋਗੀ' ਹੋਇ । ਭੈ ਰਚਿ ਰਹੈ,ਸੁ 'ਨਿਰਭਉ' ਹੋਇ ।"

(ਗਉੜੀ, ਮ. ੧, ਪੰਨਾ ੨੨੩)

ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਦੀ ਪੁਸ਼ਟੀ ਕਰਦੇ ਹੋਏ ਗੁਰੂ ਅੰਗਦ ਦੇਵ ਜੀ ਲਿਖਦੇ ਹਨ :

"ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ।
ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ।
ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ।
ਨਾਨਕ ਜਿਸਨੋ ਲਗਾ ਤਿਸ ਮਿਲੈ, ਲਗਾ ਸੋ ਪਰਵਾਨੁ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

ਪਰ ਜਿਹੜਾ ਅੱਗੋਂ ਸਵਾਲ ਜਵਾਬ ਕਰਦਾ, ਜਾਂ ਮੋੜ ਦੇਂਦਾ ਹੈ, ਸੱਚੇ ਸੇਵਕਾਂ ਵਿਚ ਉਹਦਾ ਕੋਈ ਥਾਂ ਨਹੀਂ ।

"ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ ।
ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

ਜਿਹੜਾ ਬੱਧਾ ਰੁੱਧਾ (ਮਜਬੂਰਨ) ਸੇਵਾ ਕਰਦਾ ਹੈ, ਉਹਦੀ ਸੇਵਾ ਵੀ ਕਿਸੇ ਲੇਖੇ ਨਹੀਂ ।

"ਬਧਾ ਚਟੀ ਜੋ ਭਰੇ, ਨਾ ਗੁਣੁ, ਨਾ ਉਪਕਾਰੁ ।
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ।"

(ਸੂਹੀ ਕੀ ਵਾਰ, ਮ. ੨, ਪੰਨਾ ੭੮੭)

ਸਿੱਖ ਇਤਿਹਾਸ ਵਿਚ ਗੁਰੂ ਅਮਰਦਾਸ ਜੀ ਦਾ ਸੇਵਾ-ਭਾਵ ਮਿਸਾਲ ਵਜੋਂ ਪੇਸ਼ ਕੀਤਾ ਜਾਂਦਾ ਹੈ। 'ਸੇਵਾ' ਤੇ 'ਸੇਵਕ' ਬਾਰੇ ਹੁਣ ਉਹਨਾਂ ਦੇ ਵਿਚਾਰ ਸੁਣੋ। ਆਪ ਗੁਰੂ ਦੀ ਸੇਵਾ ਨੂੰ ਸਫਲ ਮੰਨਦੇ ਹਨ।

"ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ।
ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ।
ਬੰਧਨ ਤੋੜੈ ਮੁਕਤਿ ਹੋਇ, ਸਚੇ ਰਹੈ ਸਮਾਇ।"

(ਸੋਰਠਿ ਕੀ ਵਾਰ, ਮ. ੩, ਪੰਨਾ ੬੪੪)

ਗੁਰੂ ਦੀ ਸੇਵਾ ਤੋਂ ਪਰਮਾਤਮਾ ਪਰਾਪਤ ਹੁੰਦਾ ਹੈ, ਤੇ ਸੇਵਕ ਦੇ ਅੰਦਰ ਚੰਗੇ ਗੁਣ ਪੈਦਾ ਹੋ ਜਾਂਦੇ ਹਨ।

"ਗੁਰ ਸੇਵਾ ਤੇ ਹਰਿ ਪਾਈਐ, ਜਾ ਕਉ ਨਦਰਿ ਕਰੇਇ।
ਮਾਣਸ ਤੇ ਦੇਵਤੇ ਭਏ, ਧਿਆਇਆ ਨਾਮੁ ਹਰੇ।"

(ਸਿਰੀ ਰਾਗ ਕੀ ਵਾਰ, ਮ. ੩, ਪੰਨਾ ੯੦)

ਸੇਵਾ ਇਕ ਮਨ ਹੋ ਕੇ ਕਰਨੀ ਚਾਹੀਦੀ ਹੈ।

"ਹਉ ਸਤਿਗੁਰੁ ਸੇਵੀ ਆਪਣਾ, ਇਕ ਮਨਿ ਇਕ ਚਿਤਿ ਭਾਇ।"

(ਸਿਰੀ ਰਾਗ, ਮ. ੩, ਪੰਨਾ ੨੬)

ਹਜ਼ੂਰ ਫ਼ੁਰਮਾਉਂਦੇ ਹਨ, ਕਿ ਸੇਵਾ ਕਰਨੀ ਹੈ ਬੜੀ ਔਖੀ।

"ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ।
ਸਬਦਿ ਮਿਲਹਿ ਤਾ ਹਰਿ ਮਿਲੈ, ਸੇਵਾ ਪਵੈ ਸਭ ਥਾਇ।"

(ਸਿਰੀ ਰਾਗ, ਮ. ੩, ਪੰਨਾ ੨੭)

ਸੇਵਾ ਹੈ ਕੀ ? ਗੁਰਦੇਵ ਫ਼ੁਰਮਾਉਂਦੇ ਹਨ, ਜੋ ਕਾਰ ਖਸਮ ਨੂੰ ਭਾਵੇ, ਓਹਾ ਸੱਚੀ ਸੇਵਾ ਹੈ।

"ਸੋ ਜਪੁ ਤਪੁ ਸੇਵਾ ਚਾਕਰੀ, ਜੋ ਖਸਮੈ ਭਾਵੈ।"

(ਸਾਰੰਗ ਕੀ ਵਾਰ, ਮ. ੩, ਪੰਨਾ ੧੨੪੭)

ਗੁਰੂ ਦੀ ਭਗਤੀ ਨੂੰ ਹੀ ਮਹਾਰਾਜ ਉਤਮ ਸੇਵਾ ਕਹਿੰਦੇ ਹਨ, ਜਾਂ ਸੇਵਾ ਹੀ ਅਸਲੀ ਭਗਤੀ ਹੈ।

"ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਇ ਕੋਇ।"

(ਸਿਰੀ ਰਾਗ, ਮ. ੩, ਪੰਨਾ ੬੬)

ਕੇਵਲ ਦਿਖਾਵੇ ਦੀ ਸੇਵਾ ਸਫਲ ਨਹੀਂ, ਸੱਚੇ ਦਿਲੋਂ ਸੇਵਾ ਕੀਤੀ ਹੀ ਥਾਂਏਂ ਪੈਂਦੀ ਹੈ।

"ਦੇਖਾ ਦੇਖੀ ਸਭ ਕਰੇ, ਮਨਮੁਖਿ ਬੂਝ ਨ ਪਾਇ।
ਜਿਨ ਗੁਰਮੁਖਿ ਹਿਰਦਾ ਸੁਧੁ ਹੈ, ਸੇਵ ਪਈ ਤਿਨ ਥਾਇ।"

(ਸਿਰੀ ਰਾਗ, ਮ. ੩, ਪੰਨਾ ੨੮)

ਹਜ਼ੂਰ ਦਾ ਨਿਸਚਾ ਹੈ, ਜੇਹੋ ਜੇਹੇ ਦੀ ਇਨਸਾਨ ਸੱਚੇ ਦਿਲੋਂ ਸੇਵਾ ਕਰਦਾ ਹੈ, ਓਹੋ ਜੇਹਾ ਹੋ ਜਾਂਦਾ ਹੈ।

"ਗੁਰ ਕੀ ਸੇਵਾ ਚਾਕਰੀ, ਭੈ ਰਚਿ ਕਾਰ ਕਮਾਇ।
ਜੇਹਾ ਸੇਵੈ, ਤੇਹੋ ਹੋਵੈ, ਜੇ ਚਲੇ ਤਿਸੈ ਰਜਾਇ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੪੯)

ਫਿਰ ਸੇਵਾ ਕਰਨੀ ਕਿਸਦੀ ਚਾਹੀਦੀ ਹੈ ? ਗੁਰਦੇਵ ਫੁਰਮਾਉਂਦੇ ਹਨ।

"ਸਦਾ ਸਦਾ ਸੋ ਸੇਵੀਐ, ਸਭ ਮਹਿ ਰਹੇ ਸਮਾਇ।
ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੇ ਮਰਿ ਜਾਇ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੦੯)

[ਏਥੇ 'ਸੇਵੀਐ' ਦਾ ਅਰਥ 'ਸਿਮਰੀਏ' ਵੀ ਹੈ, ਸੇਵਾ ਕਰਨਾ, ਜਾਂ ਉਸਦਾ ਨਾਮ ਜਪਣਾ।]

ਸਿੱਖ ਧਰਮ ਵਿਚ 'ਸੇਵਕ' ਦੀ ਪਦਵੀ ਬਹੁਤ ਉੱਚੀ ਹੈ। ਗੁਰਦੇਵ ਲਿਖਦੇ ਹਨ, ਕਿ 'ਸੇਵਕ' ਅਖਵਾਉਣ ਦਾ ਹੱਕਦਾਰ ਕੌਣ ਹੈ।

"ਸੋ ਸੇਵਕੁ ਹਰਿ ਆਖੀਐ, ਜੋ ਹਰਿ ਰਾਖੈ ਉਰਿ ਧਾਰਿ।
ਮਨੁ ਤਨੁ ਸਉਪੇ ਆਗੈ ਧਰੇ, ਹਉਮੈ ਵਿਚਹੁ ਮਾਰਿ।"

(ਸਿਰੀ ਰਾਗ, ਮ. ੩, ਪੰਨਾ ੨੮)

ਇਕ ਥਾਂ ਆਪ ਹੋਰ ਫੁਰਮਾਉਂਦੇ ਹਨ :

ਨਕ ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ।

ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰਧਾਰਿ।"

(ਸਾਰੰਗ ਕੀ ਵਾਰ, ਮ. ੩, ਪੰਨਾ ੧੨੪੭)

ਰੱਬ ਤੇਰੇ ਵਿਚ ਵਸਦਾ ਹੈ, ਪਰ ਮਿਲਦਾ ਸੇਵਾ ਨਾਲ ਹੈ।

"ਅੰਤਰਿ ਤੇਰੈ ਹਰਿ ਵਸੈ, ਗੁਰ ਸੇਵਾ ਸੁਖੁ ਪਾਇ।"

(ਸਿਰੀ ਰਾਗ, ਮ. ੩, ਪੰਨਾ ੩੩)

ਗੁਰੂ ਅਰਜਨ ਦੇਵ ਜੀ ਤਾਂ ਰੱਬ ਦੇ ਸੱਚੇ ਸੇਵਕ ਨੂੰ ਰੱਬ ਵਰਗਾ ਹੀ ਕਹਿੰਦੇ ਹਨ :

"ਹਰਿ ਕਾ ਸੇਵਕੁ, ਸੋ ਹਰਿ ਜੇਹਾ। ਭੇਦੁ ਨ ਜਾਣਹੁ ਮਾਣਸ ਦੇਹਾ।
ਜਿਉ ਜਲ ਤਰੰਗ ਉਠਹਿ ਬਹੁ ਭਾਤੀ,
ਫਿਰਿ ਸਲਲੈ ਸਲਲ ਸਮਾਇਦਾ।" (ਮਾਰੂ, ਮ. ੫, ਪੰਨਾ ੧੦੭੬)

ਆਪਣੇ ਸੱਚੇ ਸੇਵਕ ਦੀ ਪ੍ਰਭੂ ਹਰ ਸਮੇਂ ਰੱਖਿਆ ਵੀ ਕਰਦਾ ਹੈ।

"ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ।
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ।
ਸੇਵਕ ਕਉ ਨਿਕਟੀ ਹੋਇ ਦਿਖਾਵੈ।
ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ।
ਤਿਸੁ ਸੇਵਕ ਕੈ ਹਉ ਬਲਿਹਾਰੀ, ਜੋ ਅਪਨੇ ਪ੍ਰਭ ਭਾਵੈ।
ਤਿਸ ਕੀ ਸੋਇ ਸੁਣੀ ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ।"

(ਆਸਾ, ਮ. ੫, ਪੰਨਾ ੪੦੩)

ਪਰ ਅਜੇਹਾ ਸੇਵਕ ਕੋਈ ਕਰੋੜਾਂ ਵਿਚੋਂ ਇਕ ਹੁੰਦਾ ਹੈ।

"ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰਿ ਸਗਲੇ ਬਿਉਹਾਰੀ।"

(ਗੂਜਰੀ, ਮ. ੫, ਪੰਨਾ ੪੯੫)

'ਸੁਖਮਨੀ' ਸਾਹਿਬ ਵਿਚ ਮਹਾਰਾਜ ਏਥੋਂ ਤਕ ਲਿਖਦੇ ਹਨ, ਕਿ ਹੁਕਮ ਮੰਨ ਕੇ ਸੇਵਾ ਕਰਨ ਵਾਲਾ ਸੇਵਕ 'ਪਰਮਪਦ' ਪਰਾਪਤ ਕਰ ਲੈਂਦਾ ਹੈ।

"ਜਨੁ ਲਾਗਾ ਹਰਿ ਏਕੈ ਨਾਇ। ਤਿਸ ਕੀ ਆਸ ਨ ਬਿਰਥੀ ਜਾਇ
ਸੇਵਕ ਕਉ ਸੇਵਾ ਬਨਿ ਆਈ। ਹੁਕਮੁ ਬੂਝਿ ਪਰਮਪਦੁ ਪਾਈ

ਇਸ ਤੇ ਊਪਰਿ ਨਹੀ ਬੀਚਾਰੁ । ਜਾ ਕੈ ਮਨਿ ਬਸਿਆ ਨਿਰੰਕਾਰੁ ।
ਬੰਧਨ ਤੋਰਿ ਭਏ ਨਿਰਵੈਰ । ਅਨਦਿਨੁ ਪੂਜਹਿ ਗੁਰ ਕੇ ਪੈਰ ।
ਇਹ ਲੋਕ ਸੁਖੀਏ ਪਰਲੋਕ ਸੁਹੇਲੇ । ਨਾਨਕ ਹਰਿਪ੍ਰਭਿ ਆਪਹਿ ਮੇਲੇ ।"
(ਗਉੜੀ, ਸੁਖਮਨੀ, ਮ. ੫, ਪੰਨੇ ੨੯੨-੯੩)

"ਅਪਨੇ ਸੇਵਕ ਕਉ ਆਪਿ ਸਹਾਈ ।
ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ।" (ਗਉੜੀ, ਮ. ੫, ਪੰਨਾ ੨੦੨)

"ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ,
ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ।" (ਮਾਝ, ਮ. ੫, ਪੰਨਾ ੧੦੨)

ਪਰ ਸੱਚਾ ਸੇਵਕ ਬਣਨ ਵਾਸਤੇ ਕੁਛ ਸ਼ਰਤਾਂ ਵੀ ਹਨ :

"ਮਨੁ ਬੇਚੈ ਸਤਿਗੁਰ ਕੈ ਪਾਸਿ । ਤਿਸੁ ਸੇਵਕ ਕੇ ਕਾਰਜ ਰਾਸਿ ।
ਸੇਵਾ ਕਰਤ ਹੋਇ ਨਿਹਕਾਮੀ । ਤਿਸੁ ਕਉ ਹੋਤ ਪਰਾਪਤਿ ਸੁਆਮੀ ।"
(ਗਉੜੀ, ਸੁਖਮਨੀ, ਮ. ੫, ਪੰਨੇ ੨੮੬-੮੭)

"ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ ।"
(ਸਿਰੀ ਰਾਗ, ਮ. ੫, ਪੰਨਾ ੫੧)

ਉਪਰਲੇ ਸਾਰੇ ਪਰਮਾਣਾਂ ਦਾ ਨਚੋੜ ਇਹ ਹੈ, ਕਿ ਬਿਨਾਂ ਕਿਸੇ ਇਛਿਆ ਦੇ ਸੱਚੇ ਦਿਲੋਂ ਸੇਵਾ ਕਰਨ ਵਾਲਾ 'ਰੱਬ ਦਾ ਰੂਪ' ਹੋ ਜਾਂਦਾ ਹੈ ।

## ਨਾਮ--ਸਿਮਰਨ--ਭਗਤੀ

ਗੁਰੂ ਮਹਾਰਾਜ ਦੇ ਸਮੇਂ ਭਗਤੀ ਲਹਿਰ ਦਾ ਜ਼ੋਰ ਸੀ । ਸ਼ਖ਼ਸੀ ਰਾਜ ਵਿਚ ਪੈਦਾ ਵੀ 'ਭਗਤੀ ਲਹਿਰ' ਹੀ ਹੋ ਸਕਦੀ ਸੀ, ਤੇ ਇਹ ਜ਼ਰੂਰੀ ਵੀ ਸੀ । ਨਿਤਾਣੀ ਜਨਤਾ ਨੂੰ ਸਭ ਤੋਂ ਪਹਿਲਾਂ 'ਆਤਮ-ਬਲ' ਦੀ ਲੋੜ ਸੀ । ਉਚੇ ਚਲਨ ਤੋਂ ਬਿਨਾਂ ਕੋਈ ਵੀ ਗਿਰੀ ਹੋਈ ਕੌਮ ਕਦੇ ਉਠ ਨਹੀਂ ਸਕਦੀ । ਗੁਰੂ ਨਾਨਕ ਦੇਵ ਜੀ ਨੇ ਵੀ ਸਭ ਤੋਂ ਪਹਿਲਾਂ 'ਆਤਮ-ਬਲ' ਉਤੇ ਜ਼ੋਰ ਦਿਤਾ । ਆਤਮ ਬਲ ਨਾਲ ਹੀ ਹਰ ਤਰ੍ਹਾਂ ਦੇ ਟਾਕਰੇ ਦੀ

ਸ਼ਕਤੀ ਆ ਸਕਦੀ ਹੈ। ਇਸ ਕਾਰਜ ਵਾਸਤੇ ਗੁਰਦੇਵ ਨੇ 'ਨਾਮ-ਸਿਮਰਨ' ਨੂੰ ਸਭ ਤੋਂ ਉੱਤਮ ਸਾਧਨ ਸਮਝ ਕੇ ਅਪਨਾਇਆ। ਫਿਰ ਇਹ ਸਿਮਰਨ ਦਿਖਾਵੇ ਮਾਤਰ ਨਹੀਂ ਸੀ, ਸਗੋਂ ਸੱਚੇ ਦਿਲੋਂ ਸ਼ਰਧਾ ਭਰਿਆ ਹੈ। ਮਹਾਰਾਜ ਦੀ ਵਧੇਰੇ ਬਾਣੀ 'ਨਾਮ-ਸਿਮਰਨ' ਉਤੇ ਹੀ ਆਧਾਰਿਤ ਹੈ। ਹਜ਼ੂਰ ਤਾਂ ਏਥੋਂ ਤਕ ਕਹਿੰਦੇ ਹਨ, ਕਿ ਮੈਂ ਜਿਉਂਦਾ ਹੀ ਉਸਦਾ ਨਾਮ ਲੈ ਕੇ ਹਾਂ।

"ਆਖਾ ਜੀਵਾ, ਵਿਸਰੈ ਮਰਿ ਜਾਉ। ਆਖਣਿ ਅਉਖਾ ਸਾਚਾ ਨਾਉ।
ਸਾਚੇ ਨਾਮ ਕੀ ਲਾਗੈ ਭੂਖ। ਉਤੁ ਭੂਖੈ ਖਾਇ ਚਲੀਅਹਿ ਦੂਖ।
ਸੋ ਕਿਉ ਵਿਸਰੈ ਮੇਰੀ ਮਾਇ। ਸਾਚਾ ਸਾਹਿਬੁ, ਸਾਚੈ ਨਾਇ।"
(ਆਸਾ, ਮ. ੧, ਪੰਨਾ ੩੪੯)

"ਹਰਿ ਬਿਨੁ ਕਿਉ ਜੀਵਾ ਮੇਰੀ ਮਾਈ।
ਜੈ ਜਗਦੀਸ ਤੇਰਾ ਜਸੁ ਜਾਚਉ, ਮੈਂ ਹਰਿ ਬਿਨੁ ਰਹਨੁ ਨ ਜਾਈ।"
(ਸਾਰੰਗ, ਮ. ੧, ਪੰਨਾ ੧੨੩੨)

"ਨਾਨਕ ਭਗਤਾ ਭੁਖ ਸਾਲਾਹਣੁ, ਸਚੁ ਨਾਮੁ ਆਧਾਰੁ।"
(ਆਸਾ ਦੀ ਵਾਰ, ਮ. ੧, ਪੰਨਾ ੪੬੬)

"ਹਉ ਜੀਵਾ ਤੁਧੁ ਸਾਲਾਹਿ, ਮੈਂ ਟੇਕ ਅਧਾਰੁ ਤੂੰ।"
[ਆਸਾ ਮ. ੧, ਪੰਨਾ ੪੨੨]

"ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ।
ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ।"
[ਆਸਾ ਮ. ੧, ਪੰਨਾ ੪੨੨]

ਗੁਰੂ ਮਹਾਰਾਜ 'ਨਾਮ' ਨੂੰ ਹੀ 'ਅੰਮ੍ਰਿਤ' ਕਹਿੰਦੇ ਹਨ।

"ਅੰਮ੍ਰਿਤੁ ਹਰਿ ਕਾ ਨਾਮੁ, ਮੇਰੈ ਮਨਿ ਭਾਇਆ।
ਨਾਮੁ ਮੀਠਾ ਮਨਹਿ ਲਾਗਾ, ਦੂਖਿ ਡੇਰਾ ਢਾਹਿਆ।"
[ਵਡਹੰਸ ਮ, ੧, ਪੰਨਾ ੫੬੬]

"ਅੰਮ੍ਰਿਤੁ ਹਰਿ ਕਾ ਨਾਉ, ਦੇਵੈ ਦੀਖਿਆ।" [ਸੂਹੀ, ਮ, ੧, ੭੨੯]

ਸ਼ਰਧਾਲੂ ਪੁੱਛਦਾ ਹੈ, ਕਿ ਨਾਮ ਸਿਮਰਨ ਦਾ ਕੀ ਲਾਭ ਹੈ?

ਗੁਰਦੇਵ ਫੁਰਮਾਉਂਦੇ ਹਨ ;

"ਨਾਮੇ ਰਾਤੇ, ਹਉਮੈ ਜਾਇ। ਨਾਮਿ ਰਤੇ, ਸਚਿ ਰਹੇ ਸਮਾਇ।
ਨਾਮਿ ਰਤੇ, ਜੋਗ ਜੁਗਤਿ ਬੀਚਾਰੁ। ਨਾਮਿ ਰਤੇ, ਪਾਵਹਿ ਮੋਖ ਦੁਆਰੁ।
ਨਾਮਿ ਰਤੇ, ਤ੍ਰਿਭਵਣ ਸੋਝੀ ਹੋਇ। ਨਾਨਕ, ਨਾਮਿ ਰਤੇ, ਸਦਾ ਸੁਖੁ ਹੋਇ।"

[ਰਾਮਕਲੀ, ਸਿਧ ਗੋਸਟਿ, ਮ, ੧, ਪੰਨਾ ੯੪੧]

"ਨਾਨਕ ਸਿਫਤੀ ਰਤਿਆ, ਮਨੁ ਤਨੁ ਹਰਿਆ ਹੋਇ।"

[ਸਾਰੰਗ, ਮ, ੧. ਪੰਨਾ ੧੨੪੦]

"ਹਰਿ ਬਿਨੁ ਜੀਉ ਜਲਿ ਬਲਿ ਜਾਉ।
ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ।"

[ਸਿਰੀ ਰਾਗ, ਮ. ੧, ਪੰਨਾ ੧੪]

"ਜੀਅ ਰੇ, ਰਾਮ ਜਪਤ ਮਨੁ ਮਾਨੁ।
ਅੰਤਰਿ ਲਾਗੀ ਜਲਿ ਬੁਝੀ, ਪਾਇਆ ਗੁਰਮੁਖਿ ਗਿਆਨੁ।"

[ਸਿਰੀ ਰਾਗ, ਮ. ੧, ਪੰਨਾ ੨੦]

"ਤਿਸੁ ਬਿਨੁ ਘੜੀ ਨ ਜੀਵਊ, ਬਿਨੁ ਨਾਵੈ ਮਰਿ ਜਾਉ।"

(ਸਿਰੀ ਰਾਗ, ਮ. ੧, ਪੰਨਾ ੫੮)

"ਇਕੁ ਤਿਲੁ ਪਿਆਰਾ ਵਿਸਰੈ, ਦੁਖੁ ਲਾਗੈ, ਸੁਖੁ ਜਾਇ।
ਜਿਹਵਾ ਜਲਉ ਜਲਾਵਣੀ, ਨਾਮੁ ਨ ਜਪੈ ਰਸਾਇ।"

(ਸਿਰੀ ਰਾਗ, ਮ. ੧, ਪੰਨਾ ੫੯)

"ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ। ਨਾਨਕ, ਅਵਰੁ ਨ ਜੀਵੈ ਕੋਇ।
ਜੇ ਜੀਵੈ, ਪਤਿ ਲਥੀ ਜਾਇ। ਸਭੁ ਹਰਾਮੁ, ਜੇਤਾ ਕਿਛੁ ਖਾਇ।"

(ਮਾਝ ਕੀ ਵਾਰ, ਮ. ੧, ਪੰਨਾ ੧੪੨)

"ਮੈ ਦੀਜੈ ਨਾਮ ਨਿਵਾਸੁ, ਅੰਤਰਿ ਸਾਂਤਿ ਹੋਇ।
ਗੁਣ ਗਾਵੈ ਨਾਨਕ ਦਾਸੁ, ਸਤਿਗੁਰੁ ਮਤਿ ਦੇਇ।"

(ਰਾਗ ਸੂਹੀ, ਮ. ੧, ਪੰਨਾ ੭੫੩)

"ਨਾਨਕ ਅਵਗਣ ਸਬਦਿ ਜਲਾਏ, ਗੁਣ ਸੰਗਮਿ ਪ੍ਰਭੁ ਪਾਏ।"

(ਸੂਹੀ, ਮ. ੧, ਪੰਨਾ ੭੬੪)

"ਤੁਧ ਨੋ ਨਿਵਣੁ, ਮੰਨਣੁ ਤੇਰਾ ਨਾਉ। ਸਾਚੁ ਭੇਟ, ਬੈਸਣ ਕਉ ਥਾਉ।
ਸਤੁ ਸੰਤੋਖੁ, ਹੋਵੈ ਅਰਦਾਸਿ। ਤਾ ਸੁਣਿ ਸਦਿ ਬਹਾਲੇ ਪਾਸਿ।"

(ਰਾਮਕਲੀ, ਮ. ੧, ਪੰਨਾ ੮੭੮)

"ਸਾਹਿਬੁ ਮੇਰਾ ਉਜਲਾ, ਜੇ ਕੋ ਚਿਤਿ ਕਰੇਇ।
ਨਾਨਕ ਸੋਈ ਸੇਵੀਐ, ਸਦਾ ਸਦਾ ਜੋ ਦੇਇ।
ਨਾਨਕ ਸੋਈ ਸੇਵੀਐ, ਜਿਤੁ ਸੇਵਿਐ ਦੁਖੁ ਜਾਇ।
ਅਵਗੁਣ ਵੰਞਨਿ, ਗੁਨ ਰਵਹਿ, ਮਨਿ ਸੁਖੁ ਵਸੈ ਆਇ।"

(ਰਾਮਕਲੀ ਕੀ ਵਾਰ, ਮ. ੧, ਪੰਨਾ ੯੫੬)

"ਕੀਤਾ ਕਿਆ ਸਾਲਾਹੀਐ, ਕਰਿ ਦੇਖੈ ਸੋਈ।
ਜਿਨਿ ਕੀਆ, ਸੋ ਮਨਿ ਵਸੈ, ਮੈ ਅਵਰੁ ਨ ਕੋਈ

(ਮਾਰੂ, ਮ, ੧, ਪੰਨਾ ੧੦੧੨)

"ਹਰਿ ਸਿਮਰਿ ਏਕੰਕਾਰੁ ਸਾਚਾ, ਸਭੁ ਜਗਤੁ ਜਿੰਨਿ ਉਪਾਇਆ।"

(ਤੁਖਾਰੀ, ਮ. ੧, ਪੰਨਾ ੧੧੧੩)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ, ਕਿ ਸਿਮਰਨ ਉਸਦਾ ਕਰੋ, ਜੋ ਸਦਾ ਥਿਰ ਰਹਿਣ ਵਾਲਾ ਹੈ। ਜੋ ਜੰਮਦਾ ਤੇ ਮਰ ਜਾਂਦਾ ਹੈ, ਉਸਦਾ ਸਿਮਰਨ ਬੇ-ਅਰਥ ਹੈ।

"ਸਦਾ ਸਦਾ ਸੋ ਸੇਵੀਐ, ਸਭ ਮਹਿ ਰਹੈ ਸਮਾਇ।
ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੇ ਮਰਿ ਜਾਇ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੦੯)

ਇਕ ਜਗ੍ਹਾ ਹਜ਼ੂਰ ਫ਼ੁਰਮਾਉਂਦੇ ਹਨ, ਕਿ ਭਗਤੀ ਬਿਨਾਂ ਸੰਸਾਰ ਵਿਚ ਆਉਣ ਦਾ ਲਾਭ ਹੀ ਕੋਈ ਨਹੀਂ ਸੀ।

"ਭਾਈ ਰੇ, ਭਗਤਿ ਹੀਣੁ ਕਾਹੇ ਜਗਿ ਆਇਆ।
ਪੂਰੇ ਗੁਰ ਕੀ ਸੇਵ ਨ ਕੀਨੀ, ਬਿਰਥਾ ਜਨਮੁ ਗਵਾਇਆ।"

(ਸਿਰੀ ਰਾਮ, ਮ. ੩, ਪੰਨਾ ੩੨)

ਭੇਖ ਧਾਰਨ ਕਰਨ ਨਾਲ, ਜਾਂ ਬਹੁਤੀ ਵਿੱਦਿਆ ਹਾਸਲ ਕਰਨ ਨਾਲ ਮੁਕਤੀ ਨਹੀਂ ਮਿਲਦੀ, ਸਗੋਂ ਸੱਚਾ ਸਬਦ, ਭਾਵ ਭਗਤੀ ਹੀ

ਈਸ਼ਵਰ ਨਾਲ ਮਿਲਾਉਂਦੀ ਹੈ।

"ਪੜਿ ਪੜਿ ਪੰਡਿਤ ਮੋਨੀ ਥਾਕੇ, ਭੇਖੀ ਮੁਕਤਿ ਨ ਪਾਈ।
ਨਾਨਕ, ਬਿਨੁ ਭਗਤੀ ਜਗੁ ਬਉਰਾਨਾ, ਸਚੈ ਸਬਦਿ ਮਿਲਾਈ।"

(ਆਸਾ, ਮ. ੩, ਪੰਨਾ ੪੪੦)

ਤਾਂ ਭਗਤੀ ਹੈ ਕੀ ?

"ਕਲਿ ਕੀਰਤਿ ਸਬਦੁ ਪਛਾਨੁ। ਏਹਾ ਭਗਤਿ, ਚੂਕੈ ਅਭਿਮਾਨੁ।"

(ਆਸਾ, ਮ, ੩, ਪੰਨਾ ੪੨੪)

ਭਗਤੀ ਲਹਿਰ ਵਿਚ 'ਨਾਮ ਜਪਣ' ਉਤੇ ਜ਼ੋਰ ਦਿਤਾ ਗਿਆ ਹੈ, ਪਰ ਇਹ ਸ਼ੁਭ ਕਰਮ ਕੁਛ ਖ਼ਾਸ ਵਿਅਕਤੀਆਂ–ਸੰਤਾਂ ਭਗਤਾਂ–ਤਕ ਹੀ ਰਿਹਾ। ਗੁਰੂ ਸਾਹਿਬਾਨ ਨੇ ਇਸ ਨੂੰ ਸਮਾਜਕ ਲਹਿਰ ਬਣਾ ਦਿਤਾ। ਗੁਰਦੇਵ ਨੇ ਸਿੱਖੀ ਦੇ ਮੁਢਲੇ ਤਿੰਨ ਅਸੂਲ ਪਰਵਾਨ ਕੀਤੇ :

੧. ਨਾਮ ਜਪਣਾ।
੨. ਧਰਮ ਦੀ ਕਿਰਤ ਕਰਨਾ।
੩. ਵੰਡ ਛਕਣਾ।

ਨਾਮ ਜਪਣ ਦਾ ਸਾਧਾਰਨ ਅਰਥ ਲਿਆ ਜਾਂਦਾ ਹੈ, ਕਿਸੇ ਖ਼ਾਸ ਸ਼ਬਦ ਨੂੰ ਵਾਰ ਵਾਰ ਦੁਹਰਾਉਣਾ। ਹਰ ਧਰਮ ਨੇ ਆਪਣੇ 'ਇਸ਼ਟ' ਵਾਸਤੇ ਖ਼ਾਸ ਖ਼ਾਸ ਸ਼ਬਦ ਚੁਣ ਰਖੇ ਹਨ, ਤੇ ਸ਼ਰਧਾਲੂ ਓਹਾ ਵਾਰ ਵਾਰ ਦੁਹਰਾਉਂਦਾ ਹੈ, ਜਿਵੇਂ ਰਾਮ ਰਾਮ, ਅੱਲਾਹ, ਖ਼ੁਦਾ, ਈਸ਼ਵਰ, ਗਾਡ, ਬੀਠਲ, ਆਦਿ। ਸਿੱਖਾਂ ਵਿਚ 'ਵਾਹਿਗੁਰੂ' ਸ਼ਬਦ ਪਰਚਲਤ ਹੈ, ਜਿਸਨੂੰ 'ਗੁਰ-ਮੰਤਰ' ਕਿਹਾ ਜਾਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ

"ਵਾਹਿਗੁਰੂ ਗੁਰ ਮੰਤ੍ਰ ਹੈ, ਜਪ ਹਉਮੈ ਖੋਈ।"

ਆਦਿ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ਭੱਟਾਂ ਦੇ ਸਵੱਯਾਂ ਵਿਚ ਹੀ ਪੂਰਾ 'ਵਾਹਿਗੁਰੂ' ਸ਼ਬਦ ਆਉਂਦਾ ਹੈ।

"ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।"

(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੨)

ਏਸੇ ਸਵਈਏ ਦੀ ਅੰਤਲੀ ਤੁਕ ਹੈ :

"ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।"

ਇਸ ਤੋਂ ਅਗਲੇਰੇ ਦੋ ਸਵਈਆਂ ਦੀਆਂ ਅੰਤਲੀਆਂ ਤੁਕਾਂ ਵਿਚ ਵੀ ਵਾਹਿਗੁਰੂ ਸ਼ਬਦ ਆਉਂਦਾ ਹੈ।

ਅਗਲੇ ਪੰਨੇ ਉਤੇ ਫਿਰ ਇਕ ਸਵਈਏ ਦੀ ਪਹਿਲੀ ਤੇ ਅੰਤਲੀ ਤੁਕ ਇਉਂ ਆਉਂਦੀ ਹੈ :

"ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ।"

ਰਾਗ ਗੂਜਰੀ ਕੀ ਵਾਰ ਵਿਚ ਤੀਸਰੇ ਮਹਿਲੇ ਦੇ ਕਈ ਸਲੋਕਾਂ ਵਿਚ 'ਵਾਹੁ' ਸ਼ਬਦ ਆਉਂਦਾ ਹੈ।

"ਵਾਹੁ ਵਾਹੁ ਆਪਿ ਅਖਾਇਦਾ, ਗੁਰ ਸਬਦੀ ਸਚੁ ਸੋਇ।
ਵਾਹੁ ਵਾਹੁ ਸਿਫਤਿ ਸਲਾਹ ਹੈ, ਗੁਰਮੁਖਿ ਬੂਝੈ ਕੋਇ।
ਵਾਹੁ ਵਾਹੁ ਬਾਣੀ ਸਚੁ ਹੈ, ਸਚਿ ਮਿਲਾਵਾ ਹੋਇ।
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ,
ਕਰਮਿ ਪਰਾਪਤਿ ਹੋਇ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੧੪)

ਹੋਰ ਵੀ ਕਈ ਸਲੋਕਾਂ ਵਿਚ ਸ਼ਬਦ 'ਵਾਹੁ' ਆਉਂਦਾ ਹੈ। ਏਥੇ ਨਾਮ ਵਾਸਤੇ ਸ਼ਬਦ 'ਵਾਹੁ' ਹੀ ਆਇਆ ਹੈ। ਪਰ ਨਾਲ ਹੀ ਤਾੜਨਾ ਕੀਤੀ ਹੈ, ਕਿ 'ਵਾਹੁ ਵਾਹੁ' ਦਾ ਜਾਪ ਸੱਚੇ ਦਿਲੋਂ ਕਰਨਾ ਚਾਹੀਦਾ ਹੈ।

"ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੇ,
ਤਿਸੁ ਜਮ ਕੰਕਰੁ ਨੇੜਿ ਨ ਆਵੈ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੧੫)

ਜਾਪ ਵਾਸਤੇ ਸ਼ਬਦ 'ਸਤਿਨਾਮ' ਵੀ ਆਉਂਦਾ ਹੈ।

"ਜਪਿ ਮਨ 'ਸਤਿਨਾਮੁ' ਸਦਾ ਸਤਿਨਾਮੁ।"

(ਧਨਾਸਰੀ, ਮ. ੪, ਪੰਨਾ ੬੭੦)

ਕਈ ਥਾਂਵਾਂ ਤੇ ਸ਼ਬਦ ਹਰਿ, ਰਾਮ, ਅੱਲਾਹ, ਖ਼ੁਦਾਇ, ਆਦਿ ਵੀ ਆਉਂਦੇ ਹਨ। ਮੰਤਵ ਤਾਂ ਉਸ ਸਰਬ ਵਿਆਪੀ ਅਕਾਲ ਪੁਰਖ ਦਾ

ਧਿਆਨ ਧਰਨ ਤੋਂ ਹੈ, ਸ਼ਬਦ ਭਾਵੇਂ ਕੋਈ ਹੋਵੇ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ, ਕਿ ਨਾਮ ਜਪੇ ਬਿਨਾਂ ਗਤੀ ਨਹੀਂ ਹੈ।

"ਨਾਮ ਬਿਨਾ ਗਤਿ ਕਿਨੈ ਨ ਪਾਈ।" (ਪ੍ਰਭਾਤੀ, ਮ. ੧, ਪੰਨਾ ੧੩੪੫)

ਗੁਰਬਾਣੀ ਵਿਚ 'ਨਾਮ' ਦੀ ਵਿਆਖਿਆ ਕਈ ਪੱਖਾਂ ਤੋਂ ਕੀਤੀ ਗਈ ਹੈ।

"ਏਕੋ ਨਾਮੁ ਹੁਕਮੁ ਹੈ, ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।"

(ਸਿਰੀ ਰਾਗ, ਮ. ੧, ਪੰਨਾ ੭੨)

ਨਾਮ (ਜਾਂ ਈਸ਼ਵਰ) ਵਾਸਤੇ 'ਸਬਦ' ਵੀ ਵਰਤਿਆ ਹੈ।

"ਏਕੁ 'ਸਬਦੁ' ਮੇਰੈ ਪ੍ਰਾਨਿ ਬਸਤ ਹੈ, ਬਾਹੁੜਿ ਜਨਮਿ ਨ ਆਵਾ।"

(ਬਿਲਾਵਲ, ਮ. ੧, ਪੰਨਾ ੭੯੫)

"ਏਕ ਸਬਦੁ ਜਿਤੁ ਕਥਾ ਵੀਚਾਰੀ।
ਗੁਰਮੁਖਿ ਹਉਮੈ ਅਗਨਿ ਨਿਵਾਰੀ।"

(ਰਾਮਕਲੀ, ਸਿਧ ਗੋਸਟਿ, ਮ. ੧, ਪੰਨਾ ੯੪੩)

ਏਸੇ ਸ਼ਬਦ ਵਿਚ ਮਹਾਰਾਜ 'ਸਬਦ' ਨੂੰ ਗੁਰੂ ਵੀ ਕਹਿੰਦੇ ਹਨ।

"ਸਬਦੁ ਗੁਰੂ, ਸੁਰਤਿ ਧੁਨਿ ਚੇਲਾ।"

ਤੀਸਰੇ ਪਾਤਸ਼ਾਹ ਕਹਿੰਦੇ ਹਨ, 'ਨਾਮ' ਉਹਨਾਂ ਗੁਣਾਂ ਦਾ ਨਾਂ ਹੈ, ਜਿੰਨਾਂ ਨਾਲ ਮਨ ਨਿਰਮਲ ਹੋਵੇ।

"ਜਤੁ ਸਤੁ ਸੰਜਮੁ ਨਾਮੁ ਹੈ, ਵਿਣ ਨਾਵੈ ਨਿਰਮਲੁ ਨ ਹੋਇ।"

(ਸਿਰੀ ਰਾਗ, ਮ. ੩, ਪੰਨਾ ੩੩)

ਨਾਮ ਜਪੀਏ ਕਿਵੇਂ ?

"ਮਨਿ ਮੈਲੈ ਭਗਤਿ ਨ ਹੋਵਈ, ਨਾਮੁ ਨ ਜਪਿਆ ਜਾਇ।"

(ਸਿਰੀ ਰਾਗ, ਮ. ੩, ਪੰਨਾ ੩੯)

"ਭਾਈ ਰੇ, ਇਕ ਮਨਿ ਨਾਮੁ ਧਿਆਇ।
ਸੰਤ ਸੰਗਤਿ ਮਿਲਿ ਰਹੈ, ਜਪਿ ਰਾਮ ਨਾਮੁ ਸੁਖੁ ਪਾਇ।"

(ਸਿਰੀ ਰਾਗ, ਮ. ੩, ਪੰਨਾ ੩੧)

"ਮੇਰੈ ਮਨਿ ਐਸੀ ਭਗਤਿ ਬਨਿ ਆਈ।

ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ,
ਜੈਸੇ ਜਲ ਬਿਨੁ ਮੀਨੁ ਮਰਿ ਜਾਈ।" (ਆਸਾ, ਮ. ੪, ਪੰਨਾ ੩੬੯)

"ਜਤੁ ਸਤੁ ਤਪੁ ਪਵਿਤੁ ਸਰੀਰਾ, ਹਰਿ ਹਰਿ ਮੰਨਿ ਵਸਾਏ।"
(ਸਿਰੀ ਰਾਗ, ਮ. ੩, ਪੰਨਾ ੩੧)

"ਜਿਨੀ ਗੁਰਮੁਖਿ ਨਾਮੁ ਧਿਆਇਆ, ਵਿਚਹੁ ਆਪੁ ਗਵਾਇ।
ਓਇ ਅੰਦਰਹੁ ਬਾਹਰਹੁ ਨਿਰਮਲੇ, ਸਚੇ ਸਚਿ ਸਮਾਇ।"
(ਸਿਰੀ ਰਾਗ, ਮ. ੩, ਪੰਨਾ ੨੮)

'ਨਾਮ' ਉਹ ਸ਼ਕਤੀ ਹੈ, ਜਿਸ ਵਿਚੋਂ ਸਭ ਕੁਛ ਉਪਜਦਾ ਹੈ, ਤੇ ਫਿਰ ਉਸ ਵਿਚ ਸਮਾ ਜਾਂਦਾ ਹੈ।

"ਨਾਮੇ ਉਪਜੈ, ਨਾਮੇ ਬਿਨਸੈ, ਨਾਮੇ ਸਚਿ ਸਮਾਏ।"
(ਗਉੜੀ, ਮ. ੩, ਪੰਨਾ ੨੪੬)

ਹੁੰਦਾ ਸਭ ਕੁਛ 'ਨਾਮ' ਤੋਂ ਹੈ, ਪਰ ਸਤਗੁਰੂ ਬਿਨਾਂ ਨਾਮ ਪਰਾਪਤ ਨਹੀਂ ਹੁੰਦਾ (ਨਾਮ ਦੀ ਪਛਾਣ ਨਹੀਂ ਹੁੰਦੀ)।

"ਨਾਮੈ ਹੀ ਤੇ ਸਭੁ ਕਿਛੁ ਹੋਆ, ਬਿਨੁ ਸਤਿਗੁਰ ਨਾਮੁ ਨ ਜਾਪੈ।"
(ਸੂਹੀ, ਮ. ੩, ਪੰਨਾ ੭੫੩)

'ਨਾਮ' ਹੀ ਸਭ ਤੋਂ ਵੱਡਾ ਦਾਤਾ ਹੈ।

"ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ, ਪੂਰੇ ਗੁਰ ਤੇ ਪਾਈ।"
(ਪ੍ਰਭਾਤੀ, ਮ. ੩, ਪੰਨਾ ੧੩੩੩)

ਸੰਸਾਰ ਵਿਚ 'ਨਾਮ' ਹੀ ਨਿਰਭੈ ਹੈ।

"ਇਸ ਜੁਗ ਮਹਿ ਨਿਰਭਉ ਹਰਿਨਾਮੁ ਹੈ,
ਪਾਈਐ ਗੁਰ ਵੀਚਾਰਿ।" (ਆਸਾ, ਮ. ੩, ਪੰਨਾ ੩੬੫)

ਪਰ ਕੇਵਲ ਮੂੰਹੋਂ ਨਾਮ ਸਿਮਰਨ ਨਾਲ ਫਲ ਪਰਾਪਤ ਨਹੀਂ ਹੁੰਦਾ, ਜਿੰਨਾ ਚਿਰ ਮਨ ਵਿਚ ਨਾ ਵਸਾਇਆ ਜਾਵੇ।

"ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ।
ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ।"
(ਗੂਜਰੀ, ਮ. ੩, ਪੰਨਾ ੪੯੧)

"ਰਸਨਾ ਨਾਮੁ ਸਭੁ ਕੋਈ ਕਹੈ। ਸਤਿਗੁਰ ਸੇਵੇ, ਤਾ ਨਾਮੁ ਲਹੈ।
ਬੰਧਨ ਤੋੜੇ ਮੁਕਤਿ ਘਰਿ ਰਹੈ। ਗੁਰ ਸਬਦੀ ਅਸਥਿਰੁ ਘਰਿ ਬਹੈ।"

(ਮਲਾਰ ਮ. ੩, ਪੰਨਾ ੧੨੬੨)

ਆਪ ਆਖ਼ਰੀ ਫ਼ੈਸਲਾ ਦੇਂਦੇ ਹਨ।

"ਬਿਨੁ ਨਾਮ ਮੁਕਤਿ ਕਿਨੈ ਨ ਪਾਈ। ਪੂਰੇ ਗੁਰ ਤੇ ਨਾਮੁ ਪਲੈ ਪਾਈ।"

(ਬਸੰਤ, ਮ. ੩, ਪੰਨਾ ੧੧੭੫)

'ਨਾਮ' ਗੁਣਾਂ ਕਰਕੇ ਮਿਲਦਾ ਹੈ। ਤੇ ਇਨਸਾਨ 'ਸੁੱਚਾ' ਹੁੰਦਾ ਹੈ, 'ਸੱਚੀ ਬਾਣੀ' ਦੁਆਰਾ।

"ਗੁਣ ਸੰਗ੍ਰਹੁ, ਵਿਚਹੁ ਅਉਗੁਣੁ ਜਾਹਿ। ਪੂਰੇ ਗੁਰ ਕੈ ਸਬਦਿ ਸਮਾਹਿ।
ਗੁਣਾ ਕਾ ਗਾਹਕੁ ਹੋਵੈ, ਸੋ ਗੁਣ ਜਾਣੈ।
ਅੰਮ੍ਰਿਤ ਸਬਦਿ ਨਾਮੁ ਵਖਾਣੈ।
ਸਾਚੀ ਬਾਣੀ ਸੂਚਾ ਹੋਇ। ਗੁਣ ਤੇ ਨਾਮ ਪਰਾਪਤਿ ਹੋਇ।"

(ਆਸਾ, ਮ. ੩, ਪੰਨਾ ੩੬੧)

ਮਗਰ ਨਾਮ ਜਪਣਾ ਜਾਂ ਭਗਤੀ ਕਰਨੀ ਹੈ ਬਹੁਤ ਕਠਨ।

"ਭਗਤਿ ਭਾਵ ਇਹੁ ਮਾਰਗੁ ਬਿਖੜਾ, ਗੁਰਦੁਆਰੈ ਕੋ ਪਾਵਏ।
ਕਹੈ ਨਾਨਕੁ ਜਿਸੁ ਕਰੇ ਕਿਰਪਾ, ਸੋ ਹਰਿ ਭਗਤੀ ਚਿਤੁ ਲਾਵਏ।"

(ਆਸਾ, ਮ. ੩, ਪੰਨਾ ੪੪੦)

ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ, ਕਿ ਈਸ਼ਵਰ ਦਾ 'ਨਾਮ' ਹੀ ਮੇਰਾ ਆਧਾਰ ਹੈ।

"ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ। ਨਾਮੁ ਜਪੀ, ਨਾਮੋ ਸੁਖ ਸਾਰੁ।"

(ਆਸਾ, ਮ. ੪, ਪੰਨਾ ੩੬੬)

'ਨਾਮ' ਸਭ ਤੋਂ ਉੱਤਮ ਤੇ 'ਰਚਨਹਾਰ' ਵੀ ਹੈ, ਭਾਵ ਨਾਮ ਨੂੰ ਰੱਬ ਦੀ ਪਦਵੀ ਦਿੱਤੀ ਹੈ। ਦੂਸਰੇ ਸ਼ਬਦਾਂ ਵਿਚ ਈਸ਼ਵਰ ਹੀ ਨਾਮ ਹੈ।

"ਹਰਿ ਹਰਿ ਉਤਮੁ ਨਾਮੁ ਹੈ, ਜਿਨਿ ਸਿਰਿਆ ਸਭ ਕੋਇ ਜੀਉ।"

(ਸਿਰੀ ਰਾਗ, ਮ. ੪, ਪੰਨਾ ੮੧)

ਨਾਮ ਸਿਮਰਨ ਵਿਚ ਹੀ ਜੀਵਨ ਹੈ, ਪਰ ਇਹ ਬਖ਼ਸ਼ਸ਼ ਗੁਰੂ

ਦਾ ਹੈ।

"ਜੀਅ ਦਾਨੁ ਗੁਰਿ ਪੂਰੈ ਦੀਆ, ਰਾਮ ਨਾਮਿ ਚਿਤੁ ਲਾਏ।"

(ਆਸਾ, ਮ. ੪, ਪੰਨਾ ੪੪੩)

ਜਿਸਦੇ ਮਨ ਵਿਚ 'ਨਾਮ' ਵਾਸਤੇ ਸ਼ਰਧਾ ਪੈਦਾ ਹੋ ਜਾਏ, ਉਸਨੂੰ ਹੋਰ ਕੋਈ ਵਸਤੂ ਮੋਹ ਨਹੀਂ ਸਕਦੀ।

"ਜਿਨ ਸਰਧਾ ਰਾਮ ਨਾਮਿ ਲਗੀ, ਤਿਨ ਦੂਜੈ ਚਿਤੁ ਨ ਲਾਇਆ ਰਾਮ।
ਜੇ ਧਰਤੀ ਸਭ ਕੰਚਨੁ ਕਰਿ ਦੀਜੈ;
ਬਿਨੁ ਨਾਵੈ ਅਵਰੁ ਨ ਭਾਇਆ ਰਾਮ।" (ਆਸਾ, ਮ. ੪; ਪੰਨਾ ੪੪੪)

ਭਗਤ ਦਾ ਤਾਂ ਮਾਤਾ, ਪਿਤਾ, ਮਿੱਤਰ, ਸਭ ਨਾਮ ਹੀ ਹੈ।

"ਹਰਿ ਨਾਮੁ ਪਿਤਾ, ਹਰਿਨਾਮੋ ਮਾਤਾ,
ਹਰਿਨਾਮੁ ਸਖਾਈ ਮਿਤ੍ਰੁ ਹਮਾਰਾ।"

(ਵਡਹੰਸ ਕੀ ਵਾਰ, ਮ. ੪, ਪੰਨਾ ੫੯੨)

"ਨਾਮੋ ਸੇਵਿ, ਨਾਮੋ ਆਰਾਧੈ, ਬਿਨੁ ਨਾਮੈ ਅਵਰੁ ਨ ਕੋਇ ਜੀਉ।"

(ਆਸਾ, ਮ. ੪. ਪੰਨਾ ੪੪੬)

ਨਾਮ ਸਿਮਰਨ ਸਭ ਤੋਂ ਉੱਤਮ ਕਰਮ ਹੈ।

"ਜਗਿ ਸੁਕ੍ਰਿਤੁ ਕੀਰਤਿ ਨਾਮ ਹੈ ਮੇਰੀ ਜਿੰਦੜੀਏ,
ਹਰਿ ਕੀਰਤਿ ਹਰਿ ਮਨਿ ਧਾਰੇ ਰਾਮ।"

(ਬਿਹਾਗੜਾ, ਮ. ੪, ਪੰਨਾ ੫੩੯)

ਨਾਮ ਜਪਣ ਵਾਲੇ ਹੀ ਉੱਤਮ ਹਨ।

"ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ,
ਤੇ ਉਤਮ ਜਨ ਪਰਧਾਨ ਜੀਉ।" (ਆਸਾ, ਮ. ੪, ਪੰਨਾ ੪੪੬)

ਨਾਮ ਮੰਨਣ ਨਾਲ ਹੀ ਸੁਖ ਮਿਲਦਾ ਹੈ, ਨਾਮ ਰਾਹੀਂ ਹੀ ਕਲਿਆਣ ਹੁੰਦੀ ਹੈ।

"ਨਾਇ ਮੰਨਿਐ ਸੁਖੁ ਊਪਜੈ, ਨਾਮੇ ਗਤਿ ਹੋਈ।"

(ਸਾਰੰਗ ਕੀ ਵਾਰ, ਮ. ੪, ਪੰਨਾ ੧੨੪੧)

ਪੰਜਵੇਂ ਪਾਤਸ਼ਾਹ ਤਾਂ ਏਥੋਂ ਤਕ ਕਹਿੰਦੇ ਹਨ, ਕਿ ਹਰੀ ਭਜਨ

ਬਿਨਾਂ ਛੁਟਕਾਰਾ ਹੀ ਨਹੀਂ।

"ਸੋਧਤ ਸੋਧਤ ਸੋਧਿ ਬੀਚਾਰਾ। ਬਿਨੁ ਹਰਿ ਭਜਨ ਨਹੀ ਛੁਟਕਾਰਾ।"

(ਗਉੜੀ, ਬਾਵਨ ਅਖਰੀ. ਮ. ੫, ਪੰਨਾ ੨੬੦)

"ਬਿਨੁ ਹਰਿ ਭਜਨ ਨਾਹੀ ਨਿਸਤਾਰਾ, ਸੂਖੁ ਨ ਕਿਨਹੂ ਲਹਿਆ।"

(ਗਉੜੀ, ਮ. ੫, ਪੰਨਾ ੨੧੫)

ਨਾਮ ਜਪਣ ਨਾਲ ਲਾਭ ਕੀ ਹੁੰਦਾ ਹੈ।

"ਨਾਮੁ ਜਪਤ ਮਨੁ ਤਨੁ ਸਭੁ ਹਰਿਆ।
ਕਲਮਲ* ਦੋਖ ਸਗਲ ਪਰ ਹਰਿਆ।" ਆਸਾ, ਮ. ੫, ਪੰਨਾ ੩੯੫)

"ਤ੍ਰਿਸਨਾ ਬੂਝੈ ਹਰਿ ਕੈ ਨਾਮਿ। ਮਹਾ ਸੰਤੋਖੁ ਹੋਵੈ ਗੁਰ ਬਚਨੀ,
ਪ੍ਰਭ ਸਿਉ ਲਾਗੈ ਪੂਰਨ ਧਿਆਨੁ।"

(ਧਨਾਸਰੀ, ਮ. ੫, ਪੰਨੇ ੬੮੨-੮੩)

ਨਾਮ ਜਪਣਾ ਕਿਵੇਂ ਚਾਹੀਦਾ ਹੈ।

"ਮਨ, ਬਚ, ਕਰਮ ਅਰਾਧੇ ਕਰਤਾ† ਤਿਸੁ ਨਾਹੀ ਕਦੇ ਸਜਾਈ।"

(ਮਾਰੂ, ਮ. ੫, ਪੰਨਾ ੧੦੭੧)

"ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ।
ਨਾਨਕ ਦਾਸ ਤੇਰੀ ਸਰਣਾਈ।" (ਗਉੜੀ, ਮ. ੫, ਪੰਨਾ ੨੦੦)

"ਮੇਰੇ ਮਨ, ਹਰਿ ਭਜੁ ਸਦਾ ਇਕ ਰੰਗਿ।
ਘਟ ਘਟ ਅੰਤਰਿ ਰਵਿ ਰਹਿਆ, ਸਦਾ ਸਹਾਈ ਸੰਗਿ।"

(ਸਿਰੀ ਰਾਗ, ਮ. ੫, ਪੰਨਾ ੪੮)

"ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ।
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ।

---

*ਕਲਮਲ : ਪਾਪ।

†ਮਨ ਕਰਕੇ, ਬਚਨ ਕਰਕੇ ਤੇ ਕਰਮ ਦੁਆਰਾ ਵੀ ਕਰਤਾਰ ਦੀ ਅਰਾਧਨਾ ਕਰੋ।

ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ ।"

(ਸਿਰੀ ਰਾਗ, ਮ. ੫, ਪੰਨਾ :੦)

"ਰਤਨ ਜਵੇਹਰ ਮਾਣਕਾ, ਅੰਮ੍ਰਿਤੁ ਹਰਿ ਕਾ ਨਾਉ ।
ਸੂਖ ਸਹਜ ਆਨੰਦ ਰਸ, ਜਨ ਨਾਨਕ ਹਰਿ ਗੁਣ ਗਾਉ ।"

(ਸਿਰੀ ਰਾਗ, ਮ. ੫, ਪੰਨਾ ੪੮)

"ਸਿਫਤਿ ਸਾਲਾਹਣੁ, ਤੇਰਾ ਹੁਕਮੁ, ਰਜਾਈ।
ਸੋ ਗਿਆਨੁ ਧਿਆਨੁ, ਜੋ ਤੁਧੁ ਭਾਈ ।
ਸੋਈ ਜਪੁ, ਜੋ ਪ੍ਰਭ ਜੀਉ ਭਾਵੈ, ਭਾਣੈ ਪੂਰ ਗਿਆਨਾ ਜੀਉ ।"

(ਮਾਝ, ਮ. ੫, ਪੰਨਾ ੧੦੦)

"ਸਤਿਗੁਰਿ ਮੰਤ੍ਰੁ ਦੀਓ ਹਰਿਨਾਮ । ਇਹ ਆਸਰ ਪੂਰਨ ਭਏ ਕਾਮ ।"

(ਗਉੜੀ, ਮ. ੫, ਪੰਨਾ ੧੯੬)

"ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ।
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ।"

(ਗਉੜੀ, ਸੁਖਮਨੀ, ਸ. ੫, ਪੰਨਾ ੨੬੩)

"ਸਰਬ ਰੋਗ ਕਾ ਅਉਖਦੁ ਨਾਮੁ ।
ਕਲਿਆਣ ਰੂਪ ਮੰਗਲ ਗੁਣ ਗਾਮ ।"

(ਗਉੜੀ, ਸੁਖਸਨੀ, ਮ. ੫ ਪੰਨਾ ੨੭੪)

ਨਾਮ ਜਪਣਾ ਕਿਹੜੇ ਵੇਲੇ ਚਾਹੀਦਾ ਹੈ।

"ਆਠ ਪਹਰ ਤੇਰੇ ਗੁਣ ਗਾਵਾ ।" (ਸੂਹੀ, ਮ. ੫, ਪੰਨਾ ੭੪੦)

"ਚਲਤ, ਬੈਸਤ, ਸੋਵਤ, ਜਾਗਤ, ਗੁਰ ਮੰਤ੍ਰੁ ਰਿਦੈ ਚਿਤਾਰਿ ।"

(ਮਾਰੂ, ਮ. ੫, ਪੰਨਾ ੧੦੦੬)

"ਊਠਤ, ਬੈਠਤ, ਸੋਵਤ ਧਿਆਈਐ ।
ਮਾਰਗਿ ਚਲਤ ਹਰੇ ਹਰਿ ਗਾਈਐ ।" (ਆਸਾ, ਮ. ੫, ਪੰਨਾ ੩੮੬)

"ਸੰਤਹੁ,ਰਾਮ ਨਾਮਿ ਨਿਸਤਰੀਐ। ਊਠਤ, ਬੈਠਤ, ਹਰਿ ਹਰਿ ਧਿਆਈਐ,
ਅਨਦਿਨੁ ਸੁਕ੍ਰਿਤੁ ਕਰੀਐ ।"* (ਸੋਰਠਿ, ਮ, ੫, ਪੰਨਾ ੬੨੨)

*ਰਾਤ ਦਿਨੇ ਚੰਗੇ ਸ਼ੁਭ ਕਰਮ ਕਰੀਏ ।

ਕੀ ਇਕ ਈਸ਼ਵਰ ਤੋਂ ਬਿਨਾਂ ਕਿਸੇ ਹੋਰ ਦਾ ਨਾਮ ਵੀ ਜਪਿਆ ਜਾ ਸਕਦਾ ਹੈ ?

"ਕਾਹੇ 'ਏਕ' ਬਿਨਾ ਚਿਤੁ ਲਾਈਐ ।
ਊਠਤ, ਬੈਠਤ, ਸੋਵਤ, ਜਾਗਤ, ਸਦਾ ਸਦਾ ਹਰਿ ਧਿਆਈਐ ।"

(ਆਸਾ, ਮ. ੫, ਪੰਨਾ ੩੭੯)

ਕੀ ਕਿਸੇ ਖ਼ਾਸ ਜਾਤੀ ਜਾਂ ਸ਼ਰੇਣੀ ਨੂੰ ਹੀ ਨਾਮ ਜਪਣ ਦਾ ਹੱਕ ਹੈ ? ਜਵਾਬ ਹੈ :

"ਚਹੁ ਵਰਨਾ ਮਹਿ ਜਪੈ ਕੋਊ ਨਾਮੁ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੪)

ਕੀ ਨੀਚ ਜਾਤੀ ਦੇ ਪੁਰਸ਼ ਨੂੰ ਵੀ ਨਾਮ ਜਪਣ ਦਾ ਕੋਈ ਲਾਭ ਹੈ ?

"ਜਿਸੁ ਨੀਚ ਕਉ ਕੋਈ ਨ ਜਾਨੈ। ਨਾਮੁ ਜਪਤ ਉਹ ਚਹੁ ਕੁੰਟ ਮਾਨੈ ।"

(ਆਸਾ, ਮ. ੫, ਪੰਨਾ ੩੮੬)

ਇਸ ਮਾਰਗ ਤੇ ਚੱਲਣ ਵਾਸਤੇ ਕੁਛ ਕੰਮਾਂ ਤੋਂ ਵਰਜਿਆ ਵੀ ਹੈ।

"ਮਾਨ, ਮੋਹ, ਮੇਰ ਤੇਰ ਬਿਬਰਜਤ, ਇਹ ਮਾਰਗ ਖੰਡੇਧਾਰ ।"

(ਦੇਵਗੰਧਾਰੀ, ਮ. ੫, ਪੰਨਾ ੫੩੪)

ਕੀ ਗੁਰੂ ਨਾਨਕ ਦਾ ਉਪਦੇਸ਼ (ਇਹ ਨਾਮ ਜਪਣ ਦਾ ਨਵਾਂ ਰਸਤਾ) ਚੌਹਾਂ ਵਰਨਾਂ ਵਾਸਤੇ ਖੁੱਲ੍ਹਾ ਹੈ ?

"ਖਤ੍ਰੀ, ਬ੍ਰਹਮਣ, ਸੂਦ, ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ।
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ,
ਘਟਿ ਘਟਿ ਨਾਨਕ ਮਾਝਾ ।" (ਸੂਹੀ, ਮ. ੫, ਪੰਨੇ ੭੪੭-੪੮)

ਪੰਜਾਂ ਵਿਰੋਧੀਆਂ (ਕਾਮ, ਕਰੋਧ, ਲੋਭ, ਮੋਹ, ਹੰਕਾਰ) ਤੋਂ ਬਚਣ ਵਾਸਤੇ ਨਾਮ ਜਪਣਾ ਚਾਹੀਦਾ ਹੈ।

"ਅਵਰਿ ਪੰਚ, ਹਮ ਏਕ ਜਨਾ, ਕਿਉ ਰਾਖਉ ਘਰ ਬਾਰੁ ਮਨਾ ।
ਮਾਰਹਿ ਲੂਟਹਿ ਨੀਤ ਨੀਤ, ਕਿਸੁ ਆਗੈ ਕਰੀ ਪੁਕਾਰ ਜਨਾ ।
ਸ੍ਰੀ ਰਾਮ ਨਾਮਾ ਉਚਰੁ ਮਨਾ ।

ਆਗੈ ਜਮ ਦਲੁ ਬਿਖਮੁ ਘਨਾ।"        (ਗਉੜੀ, ਮ. ੫. ਪੰਨਾ ੧੫੫)

ਏਥੇ ਰਾਮ ਦਾ ਨਾਮ ਸਿਮਰਨ ਵਾਸਤੇ ਕਿਹਾ ਹੈ, ਪਰ ਉਹ ਰਾਮ ਹੈ ਕਿਹੜਾ ? ਜਿਹੜਾ ਜਲ ਥਲ, ਹਰ ਥਾਂ ਸਮਾਇਆ ਹੋਇਆ ਤੇ 'ਪੂਰਨ' (ਈਸ਼ਵਰ) ਹੈ।

"ਰਾਮੁ ਜਪਹੁ ਵਡਭਾਗੀਹੋ, ਜਲਿ ਥਲਿ ਪੂਰਨੁ ਸੋਇ।
ਨਾਨਕ ਨਾਮਿ ਧਿਆਈਐ, ਬਿਘਨੁ ਨ ਲਾਗੈ ਕੋਇ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੨੪)

ਨਾਮ ਜਪਣਾ ਕਿਉਂ ਜ਼ਰੂਰੀ ਹੈ ? ਹਜ਼ੂਰ ਫ਼ੁਰਮਾਉਂਦੇ ਹਨ, ਕਿ ਜਿਵੇਂ ਮੀਂਹ ਬਿਨਾਂ ਖੇਤੀ ਅੱਫਲ ਜਾਂਦੀ ਹੈ, ਓਸੇ ਤਰਾਂ ਨਾਮ ਸਿਮਰਨ ਬਿਨਾਂ ਜੀਵਨ ਨਿਸਫਲ ਹੈ।

"ਬਿਰਥੀ ਸਾਕਤ ਕੀ ਆਰਜਾ। ਸਾਚ ਬਿਨਾ ਕਹ ਹੋਵਤ ਸੂਚਾ।
ਬਿਰਥਾ ਨਾਮ ਬਿਨਾ ਤਨੁ ਅੰਧ। ਮੁਖਿ ਆਵਤ ਤਾ ਕੈ ਦੁਰਗੰਧ।
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ।
ਮੇਘ ਬਿਨਾ ਜਿਉ ਖੇਤੀ ਜਾਇ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੯)

ਗੁਰਦੇਵ ਕਹਿੰਦੇ ਹਨ, ਕਿ ਭਲੇ ਪੁਰਸ਼ਾਂ ਦੀ ਸੰਗਤ ਕਰਕੇ ਹਰੀ ਨਾਮ ਜਪਿਆ ਜਾਂਦਾ ਹੈ।

"ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ।
ਸਹਜਿ ਅਨੰਦੁ ਹੋਵੈ ਦਿਨੁ ਰਾਤੀ, ਅੰਕੁਰੁ ਭਲੋ ਹਮਾਰਾ।"

(ਟੋਡੀ, ਮ. ੫, ਪੰਨਾ ੭੧੭)

ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ, ਕਿ ਅਜੇਹੇ ਗੁਣਾਂ ਵਾਲਾ ਨਾਮ ਵੱਡੇ ਭਾਗਾਂ ਕਰਕੇ ਜਪਿਆ ਜਾਂਦਾ ਹੈ।

"ਜੇ ਵਡਭਾਗ ਹੋਵਹਿ ਵਡਭਾਗੀ, ਤਾ ਹਰਿ ਹਰਿ ਨਾਮੁ ਧਿਆਵੈ।
ਨਾਮੁ ਜਪਤ, ਨਾਮੇ ਸੁਖੁ ਪਾਵੈ, ਹਰਿਨਾਮੇ ਨਾਮਿ ਸਮਾਵੈ।

(ਰਾਮਕਲੀ, ਮ. ੪, ਪੰਨਾ ੯੯੦)

# ਅਰਦਾਸ

ਸਿੱਖੀ ਵਿਚ 'ਅਰਦਾਸ' ਦੀ ਬਹੁਤ ਮਹਾਨਤਾ ਹੈ। ਅਰਦਾਸ ਦਾ ਅਰਥ ਹੈ : ਤਨ, ਮਨ, ਸਭ ਕੁਛ ਆਪਣੇ ਇਸ਼ਟ ਅੱਗੇ ਅਰਪਣ ਕਰਦੇ ਹੋਏ ਬੇਨਤੀ ਕਰਨਾ।

"ਮਨੁ ਤਨੁ ਆਗੈ ਜੀਅੜਾ ਤੁਝ ਪਾਸਿ।
ਜਿਉ ਭਾਵੈ, ਤਿਉ ਰਾਖਹੁ, ਅਰਦਾਸਿ।"

(ਪ੍ਰਭਾਤੀ, ਮ. ੧, ਪੰਨਾ ੧੩੪੫)

"ਮੇਰੇ ਪ੍ਰੀਤਮਾ, ਮੈ ਤੁਝ ਬਿਨੁ ਅਵਰੁ ਨ ਕੋਇ।
ਮੈ ਤੁਝ ਬਿਨੁ ਅਵਰੁ ਨ ਭਾਵਈ, ਤੂੰ ਭਾਵਹਿ ਸੁਖੁ ਹੋਇ।"

(ਸਿਰੀ ਰਾਗ, ਮ. ੧, ਪੰਨਾ ੬੧)

ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ, ਕਿ ਮਾਲਕ ਦੇ ਸਾਮ੍ਹਣੇ ਹੁਕਮ ਨਹੀਂ ਚਲਦਾ, ਓਥੇ ਤਾਂ ਖਲੋ ਹੋ ਕੇ, ਹੱਥ ਜੋੜ ਕੇ 'ਅਰਦਾਸ' ਕੀਤੀ ਹੀ ਬਣਦੀ ਹੈ।

"ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ।

(ਆਸਾ ਦੀ ਵਾਰ, ਮ. ੨, ਪੰਨਾ ੪੭੪)

"ਆਪੇ ਜਾਣੈ, ਕਰੇ ਆਪਿ, ਆਪੇ ਆਣੈ ਰਾਸਿ।
ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ।"

(ਮਾਰੂ ਕੀ ਵਾਰ, ਮ. ੨, ਪੰਨਾ ੧੦੯੩)

ਚੌਥੇ ਪਾਤਸ਼ਾਹ ਆਪਣੇ ਪ੍ਰਭੂ ਅੱਗੇ ਬੜੀ ਨਮਰਤਾ ਨਾਲ ਅਰਜ਼ੋਈ ਕਰਦੇ ਹਨ :

"ਹਮ ਮੂਰਖ ਕਿਛੂਅ ਨ ਜਾਣਹਾ, ਕਿਵ ਪਾਵਹ ਪਾਰੋ।
ਜਨੁ ਨਾਨਕੁ ਹਰਿ ਕਾ ਦਾਸੁ ਹੈ, ਹਰਿਦਾਸ ਪਨਿਹਾਰੋ।"

(ਆਸਾ, ਮ. ੪, ੪੫੦)

"ਹਮ ਭੂਲਿ ਵਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ।

ਹਮ ਬਾਰਿਕ, ਤੂੰ ਗੁਰੁ ਪਿਤਾ ਹੈ, ਦੇ ਮਤਿ ਸਮਝਾਏ।"

(ਆਸਾ, ਮ. ੪, ਪੰਨਾ ੪੫੦)

ਗੁਰੂ ਅਰਜਨ ਦੇਵ ਜੀ ਇਹਨਾਂ ਸ਼ਬਦਾਂ ਵਿਚ ਅਰਦਾਸ ਕਰਦੇ ਹਨ।

"ਤੁਧੁ ਆਗੈ ਅਰਦਾਸਿ ਹਮਾਰੀ, ਜੀਉ ਪਿੰਡੁ ਸਭੁ ਤੇਰਾ।
ਕਹੁ ਨਾਨਕ, ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ।"

(ਆਸਾ, ਮ. ੫, ਪੰਨਾ ੩੮੩)

"ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ।
ਕੋਟਿ ਅਪ੍ਰਾਧ ਭਰੇ, ਭੀ ਤੇਰੇ ਚੇਰੇ ਰਾਮ।"

(ਬਿਹਾਗੜਾ, ਮ. ੫, ਪੰਨਾ ੫੪੭)

ਅਰਦਾਸ ਵਿਚ ਸੱਚੀ ਨਿਰਮਾਣਤਾ ਜ਼ਰੂਰੀ ਹੈ।

"ਮੈ ਨਿਰਗੁਨ, ਗੁਣੁ ਨਾਹੀ ਕੋਇ। ਕਰਨ ਕਰਾਵਨਹਾਰ ਪ੍ਰਭ ਸੋਇ।"

(ਆਸਾ, ਮ. ੫, ਪੰਨਾ ੩੮੮)

"ਹਮ ਕਿਛੁ ਨਾਹੀ, ਏਕੈ ਓਹੀ। ਆਗੈ ਪਾਛੈ ਏਕੋ ਸੋਈ।"

(ਆਸਾ, ਮ. ੫, ਪੰਨਾ ੩੯੧)

"ਮੈ ਬੰਦਾ ਬੈਖਰੀਦੁ, ਸਚੁ ਸਾਹਿਬੁ ਮੇਰਾ।
ਜੀਉ ਪਿੰਡੁ ਸਭੁ ਤਿਸਦਾ, ਸਭੁ ਕਿਛੁ ਹੈ ਤੇਰਾ।"

(ਆਸਾ, ਮ. ੫, ਪੰਨਾ ੩੯੬)

"ਹਮਰੀ ਗਣਤ ਨ ਗਣੀਆ ਕਾਈ, ਅਪਣਾ ਬਿਰਦੁ ਪਛਾਣਿ।
ਹਾਥ ਦੇਇ ਰਾਖੇ ਕਰ ਅਪੁਨੇ, ਸਦਾ ਸਦਾ ਰੰਗੁ ਮਾਣਿ।"

(ਸੋਰਠਿ, ਮ. ੫, ਪੰਨਾ ੬੧੯)

"ਮੈ ਮੂਰਖ ਕੀ ਕੇਤਕ ਬਾਤ ਹੈ, ਕੋਟਿ ਪਰਾਧੀ ਤਰਿਆ ਰੇ।
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ,
ਸੇ ਫਿਰਿ ਗਰਭਾਸਿ ਨ ਪਰਿਆ ਰੇ।" (ਸੋਰਠਿ, ਮ. ੫, ਪੰਨਾ ੬੧੨)

"ਅਸੰਖ ਖਤੇ ਖਿਨ ਬਖਸਨਹਾਰਾ।

ਨਾਨਕ ਸਾਹਿਬ ਸਦਾ ਦਇਆਰਾ ।"

(ਗਉੜੀ, ਬਾਵਨ ਅਖਰੀ, ਮ. ੫, ਪੰਨਾ ੨੬੦)

"ਦਾਸ ਅਪਨੇ ਕਉ ਦੀਜੈ ਦਾਨੁ । ਕਬਹੂ ਨ ਵਿਸਰੈ ਨਾਨਕ ਨਾਮੁ ।"

(ਗਉੜੀ, ਮ. ੫, ਪੰਨਾ ੧੭੮)

"ਸਾ ਬੁਧਿ ਦੀਜੈ, ਜਿਤੁ ਵਿਸਰਹਿ ਨਾਹੀ ।
ਸਾ ਮਤਿ ਦੀਜੈ, ਜਿਤੁ ਤੁਧੁ ਧਿਆਈ ।" (ਮਾਝ, ਮ. ੫, ਪੰਨਾ ੧੦੦)

"ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ ।
ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ ।"

(ਸਿਰੀ ਰਾਗ, ਮ. ੫, ਪੰਨਾ ੫੧)

"ਸਭੁ ਕੋ ਆਸੈ ਤੇਰੀ ਬੈਠਾ । ਘਟ ਘਟ ਅੰਤਰਿ ਤੂੰ ਹੈ ਵੁਠਾ ।
ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ।"

(ਮਾਝ, ਮ. ੫, ਪੰਨਾ ੯੭)

"ਅਉਖੀ ਘੜੀ ਨ ਦੇਖਣ ਦੇਈ, ਅਪਨਾ ਬਿਰਦੁ ਸਮਾਲੇ ।
ਹਾਥ ਦੇਇ ਰਾਖੈ ਅਪਨੇ ਕਉ, ਸਾਸਿ ਸਾਸਿ ਪ੍ਰਤਿਪਾਲੇ ।"

(ਧਨਾਸਰੀ, ਮ. ੫, ਪੰਨਾ ੬੮੨)

ਇਸ ਅਰਦਾਸ ਵਿਚ ਆਪਣੇ ਇਸ਼ਟ ਉਤੇ ਭਰੋਸਾ ਤੇ ਮਾਣ ਵੀ ਹੈ। ਪ੍ਰਾਰਥੀ ਦੀ ਅਰਦਾਸ ਪਰਵਾਨ ਵੀ ਤਾਂ ਹੁੰਦੀ ਹੈ, ਜੇ ਉਸਨੂੰ ਆਪਣੇ ਇਸ਼ਟ ਉਤੇ ਪੂਰਨ ਭਰੋਸਾ ਹੋਵੈ । ਤੇ ਭਰੋਸੇ ਨਾਲ ਕੀਤੀ ਅਰਦਾਸ ਕਦੇ ਬਿਰਥੀ ਨਹੀਂ ਜਾ ਸਕਦੀ।

"ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ।
ਨਾਨਕ ਜੋਰੁ ਗੋਵਿੰਦ ਕਾ, ਪੂਰਨ ਗੁਣਤਾਸਿ ।"

(ਬਿਲਾਵਲ, ਮ. ੫, ਪੰਨਾ ੮੧੯)

ਇਹ 'ਭਰੋਸਾ' ਹੀ ਸਿੱਖੀ ਦਾ ਧੁਰਾ ਹੈ । ਵੇਖੋ, ਗੁਰੂ ਨਾਨਕ ਦੇਵ ਜੀ ਨੂੰ ਆਪਣੇ ਇਸ਼ਟ (ਪਰਮਾਤਮਾ) ਉਤੇ ਕਿੰਨਾ ਭਰੋਸਾ ਤੇ ਮਾਣ ਹੈ। ਹਜ਼ੂਰ ਫ਼ੁਰਮਾਉਂਦੇ ਹਨ :

"ਜਾ ਤੂੰ ਕਰਣਹਾਰੁ ਕਰਤਾਰੁ। ਕਿਆ ਮੁਹਤਾਜੀ, ਕਿਆ ਸੰਸਾਰੁ।"

(ਆਸਾ, ਮ. ੧, ਪੰਨਾ ੩੪੯)

ਗੁਰੂ ਅਰਜਨ ਦੇਵ ਦੀ ਇਸ ਅਟੱਲ ਭਰੋਸੇ ਨੂੰ ਇਹਨਾਂ ਸ਼ਬਦਾਂ ਰਾਹੀਂ ਪਰਗਟ ਕਰਦੇ ਹਨ :

"ਜਾ ਤੂ ਮੇਰੈ ਵਲਿ ਹੈ, ਤਾ ਕਿਆ ਮੁਹਛੰਦਾ।
ਤੁਧੁ ਸਭੁ ਕਿਛੁ ਮੈਨੋ ਸਉਪਿਆ, ਜਾ ਤੇਰਾ ਬੰਦਾ।
ਲਖਮੀ ਤੋਟਿ ਨ ਆਵਈ, ਖਾਇ ਖਰਚਿ ਰਹੰਦਾ।
ਲਖ ਚਉਰਾਸੀਹ ਮੇਦਨੀ, ਸਭ ਸੇਵ ਕਰੰਦਾ।
ਏਹ ਵੈਰੀ ਮਿਤ੍ਰ ਸਭਿ ਕੀਤਿਆ, ਨਹ ਮੰਗਹਿ ਮੰਦਾ।
ਲੇਖਾ ਕੋਇ ਨ ਪੁਛਈ, ਜਾ ਹਰਿ ਬਖਸੰਦਾ।
ਅਨੰਦੁ ਭਇਆ ਸੁਖੁ ਪਾਇਆ, ਮਿਲਿ ਗੁਰ ਗੋਵਿੰਦਾ।
ਸਭੇ ਕਾਜ ਸਵਾਰੀਐ, ਜਾ ਤੁਧੁ ਭਾਵੰਦਾ।"

(ਮਾਰੂ ਕੀ ਵਾਰ, ਮ. ੫, ਪੰਨਾ ੧੦੯੬)

ਗੁਰੂ ਗੋਬਿੰਦ ਸਿੰਘ ਮਹਾਰਾਜ ਆਪਣਾ ਭਰੋਸਾ ਇਉਂ ਬਿਆਨ ਕਰਦੇ ਹਨ :

"ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਖ ਤਰੇ ਨਹੀ ਆਨਯੋ।
ਰਾਮ, ਰਹੀਮ, ਪੁਰਾਨ, ਕੁਰਾਨ, ਅਨੇਕ ਕਹੇਂ ਮਤ, ਏਕ ਨ ਮਾਨਯੋ।
ਸਿਮ੍ਰਿਤਿ, ਸਾਸਤ੍ਰ, ਬੇਦ ਸਬੈ, ਬਹੁ ਭੇਦ ਕਹੇਂ, ਹਮ ਏਕ ਨਾ ਜਾਨਯੋ।
ਸ੍ਰੀ ਅਸਪਾਨ! ਕ੍ਰਿਪਾ ਤੁਮਰੀ ਕਰਿ,ਮੈ ਨ ਕਹਯੋ,ਸਭ ਤੋਹਿ ਬਖਾਨਯੋ।"

ਅਰਦਾਸ ਵਿਚ ਜਿਥੇ ਭਰੋਸਾ ਹੈ, ਹੰਮਾ ਹੈ, ਮਾਣ ਹੈ, ਓਥੇ ਪ੍ਰਭੂ ਦੀ 'ਸਿਫਤ ਸਾਲਾਹ' ਵੀ ਹੁੰਦੀ ਹੈ।

ਗੁਰੂ ਨਾਨਕ ਦੇਵ ਜੀ ਉਸਦੀ ਸਿਫ਼ਤ ਵਿਚ ਗਾਉਂਦੇ ਹਨ :

"ਕੁਦਰਤਿ ਕਵਣ ਕਹਾ ਵੀਚਾਰੁ। ਵਾਰਿਆ ਨ ਜਾਵਾ ਏਕ ਵਾਰ।
ਜੋ ਤੁਧੁ ਭਾਵੈ, ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ।"

(ਜਪੁ, ਗੁਰੂ ਨਾਨਕ, ਪੰਨਾ ੩)

"ਜੋ ਤੁਧੁ ਭਾਵੈ, ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ।"

(ਬਿਲਾਵਲ, ਮ. ੧, ਪੰਨਾ ੭੯੫)

ਪ੍ਰਭੂ ਦੀ ਸਿਫ਼ਤ ਵਿਚ ਲੀਨ ਗੁਰਦੇਵ ਆਪਣੀ ਰੀਝ ਪਰਗਟ ਕਰਦੇ ਹਨ :

"ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ।
ਚੰਦੁ, ਸੂਰਜੁ, ਦੁਇ ਗੁਫੈ ਨ ਦੇਖਾ, ਸੁਪਨੈ ਸਉਣ ਨ ਥਾਉ।
ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ।"

(ਸਿਰੀ ਰਾਗ, ਮ. ੧, ਪੰਨਾ ੧੪)

(ਕਰੋੜਾਂ ਸਾਲ ਮੇਰੀ ਉਮਰ ਹੋਵੇ। ਸਿਰਫ਼ ਪੌਣ ਹੀ ਮੇਰਾ ਖਾਣਾ ਤੇ ਪੀਣਾ ਹੋਵੇ। ਗੁਫਾ ਵਿਚ (ਸਮਾਧੀ ਲਾਈ) ਮੈਂ ਚੰਦ ਤੇ ਸੂਰਜ ਤਕ ਨ ਵੇਖਾਂ। ਸੁਪਨੇ ਵਿਚ ਵੀ ਸੌਣ ਦੀ ਥਾਂ ਨਾ ਹੋਵੇ (ਨਾ ਸਵਾਂ)। (ਏਨੀ ਲੰਮੀ ਸਮਾਧੀ ਵਿਚ ਵੀ) ਤੇਰਾ ਪੂਰਾ ਮੁੱਲ ਨਹੀਂ ਪਾਇਆ ਜਾ ਸਕਦਾ। ਮੈਂ ਤੈਨੂੰ ਕਿੱਡਾ ਵੱਡਾ ਆਖਾਂ ਤੇ ਕੀ ਵਡਿਆਈ ਕਰਾਂ ? (ਤੂੰ ਵਡਿਆਈ ਤੋਂ ਵੀ ਉਪਰ ਹੈਂ)।]

ਗੁਰਦੇਵ ਨਿਰੰਕਾਰ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ 'ਸਾਹਿਬ" ਨਹੀਂ ਮੰਨਦੇ।

"ਸਾਹਿਬੁ ਮੇਰਾ ਏਕੋ ਹੈ। ਏਕੋ ਹੈ, ਭਾਈ, ਏਕੋ ਹੈ।"

(ਆਸਾ, ਮ, ੧, ਪੰਨਾ ੩੫੦)

ਸਭ ਕੁਛ ਤੇਰਾ ਕੀਤਾ ਹੀ ਹੁੰਦਾ ਹੈ।

"ਜੈਸਾ ਤੂੰ ਕਰਹਿ, ਤੈਸਾ ਕੋ ਹੋਇ। ਤੁਝ ਬਿਨੁ ਦੂਜਾ ਨਾਹੀ ਕੋਇ।"

(ਆਸਾ, ਮ. ੧, ਪੰਨਾ ੩੫੧)

ਉਹ 'ਇਕ' ਹੀ ਸਭ ਦਾ 'ਦਾਤਾ' ਹੈ।

"ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ।"

(ਜਪੁ, ਗੁਰੂ ਨਾਨਕ, ਪੰਨਾ ੨)

"ਸੋ ਕਿਉ ਮਨਹੁ ਵਿਸਾਰੀਐ, ਸਭ ਜੀਆ ਕਾ ਆਧਾਰੁ।"

(ਸਿਰੀ ਰਾਗ, ਮ. ੧, ਪੰਨਾ ੫੬)

"ਨ ਦੇਵ, ਦਾਨਵਾ, ਨਰਾ। ਨ ਸਿਧ ਸਾਧਿਕਾ ਧਰਾ।
*ਅਸਤਿ ਏਕੁ, ਦਿਗਰਿ ਕੁਈ। ਏਕ ਤੁਈ, ਏਕ ਤੁਈ।"

(ਮਾਝ, ਮ. ੧, ੧੪੩-੧੪੪)

"ਦੂਜਾ ਕਉਣ ਕਹਾ, ਨਹੀ ਕੋਈ। ਸਭ ਮਹਿ ਏਕੁ ਨਿਰੰਜਨੁ ਸੋਈ।"

(ਗਉੜੀ, ਮ. ੧, ਪੰਨਾ ੨੨੩)

"ਤੂੰ ਸਭਨੀ ਥਾਈ, ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ।
ਸਭਨਾ ਕਾ ਦਾਤਾ, ਕਰਮ ਬਿਧਾਤਾ, ਦੂਖ ਬਿਸਾਰਣਹਾਰੁ ਜੀਉ।
ਦੂਖ ਬਿਸਾਰਣਹਾਰੁ ਸੁਆਮੀ, ਕੀਤਾ ਜਾ ਕਾ ਹੋਵੈ।
ਕੋਟ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ।"

(ਆਸਾ, ਮ. ੧, ਪੰਨਾ ੪੩੮)

"ਸਾਚਉ ਦੂਰਿ ਨ ਜਾਣੀਐ, ਅੰਤਰਿ ਹੈ ਸੋਈ।
ਜਹ ਦੇਖਾ, ਤਹ ਰਵਿ ਰਹੇ, ਕਿਨਿ ਕੀਮਤਿ ਹੋਈ।"

(ਆਸਾ, ਮ. ੧, ਪੰਨਾ ੪੨੧)

"ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ ਸਾਇਰ ਇਵ ਕਹਿਆ।"

(ਆਸਾ, ਮ. ੧, ਪੰਨਾ ੪੩੪)

"ਜੋਗੀ ਸੁੰਨਿ ਧਿਆਵਨਿ ਜੇਤੇ, ਅਲਖ ਨਾਮੁ ਕਰਤਾਰੁ।"
†ਸੂਖਮ ਮੂਰਤਿ, ਨਾਮੁ ਨਿਰੰਜਨ, ਕਾਇਆ ਕਾ ਆਕਾਰੁ।"

(ਆਸਾ ਦੀ ਵਾਰ, ਮ. ੧, ਪੰਨੇ ੪੬੫-੪੬੬)

"ਨਿਰਭਉ, ਨਿਰੰਕਾਰੁ, ਨਿਰਵੈਰੁ, ਪੂਰਨ ਜੋਤਿ ਸਮਾਈ।"

(ਸੋਰਠਿ, ਮ. ੧, ਪੰਨਾ ੫੯੬)

"ਅਲਖ, ਅਪਾਰ, ਅਗੰਮ, ਅਗੋਚਰ, ਨਾ ਤਿਸੁ ਕਾਲੁ, ਨ ਕਰਮਾ।
ਜਾਤਿ ਅਜਾਤਿ, ਅਜੋਨੀ, ਸੰਭਉ, ਨਾ ਤਿਸੁ ਭਾਉ ਨ ਭਰਮਾ।

---

*ਅਸਤ : ਹੈ। ਦਿਗਰ : ਦੂਸਰਾ। ਉਹ ਇਕੋ ਹੈ, ਦੂਸਰਾ ਕੋਈ ਨਹੀਂ।

†ਸੂਖਮ ਮੂਰਤ, ਰੱਬ ਦਾ ਉਹ ਸੂਖਸ਼ਮ ਸਰੂਪ ਹੈ, ਜੋ ਸਥੂਲ ਗਿਆਨ-ਇੰਦਰਿਆਂ ਨਾਲ ਨਹੀਂ ਵੇਖਿਆ ਜਾ ਸਕਦਾ।

ਸਾਚੇ ਸਚਿਆਰ ਵਿਟਹੁ ਕੁਰਬਾਣੁ ।
ਨਾ ਤਿਸੁ ਰੂਪ, ਵਰਨੁ, ਨਹੀਂ ਰੇਖਿਆ, ਸਾਚੈ ਸਬਦਿ ਨੀਸਾਣੁ ।
ਨਾ ਤਿਸੁ ਮਾਤ, ਪਿਤਾ, ਸੁਤ, ਬੰਧਪ, ਨਾ ਤਿਸੁ ਕਾਮੁ, ਨ ਨਾਰੀ ।
ਅਕੁਲ ਨਿਰੰਜਨ, ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ ।
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ, ਘਟਿ ਘਟਿ ਜੋਤਿ ਸਬਾਈ ।
ਬਜਰ ਕਪਾਟ ਮੁਕਤੇ ਗੁਰਮਤੀ, ਨਿਰਭੈ ਤਾੜੀ ਲਾਈ ।
ਜੰਤ ਉਪਾਇ, ਕਾਲੁ ਸਿਰਿ ਜੰਤਾ, ਵਸਗਤਿ ਜੁਗਤਿ ਸਬਾਈ ।
ਸਤਿਗੁਰੁ ਸੇਵਿ ਪਦਾਰਥੁ ਪਾਵਹਿ, ਛੂਟਹਿ ਸਬਦੁ ਕਮਾਈ ।
ਸੂਚੇ ਭਾਡੈ ਸਾਚੁ ਸਮਾਵੈ, ਵਿਰਲੇ ਸੂਚਾਚਾਰੀ ।
ਤੰਤੈ ਕਉ ਪਰਮ ਤੰਤੁ ਮਿਲਾਇਆ, ਨਾਨਕ ਸਰਣਿ ਤੁਮਾਰੀ ।''

(ਸੋਰਠਿ, ਮ. ੧, ਪੰਨਾ ੫੯੭)

''ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ, ਘਟ ਭੀਤਰਿ ਦੇਖਿ ਮੁਰਾਰੀ

(ਸੋਰਠਿ, ਮ. ੧, ਪੰਨਾ ੫੯੮)

ਉਸ ਨਿਰੰਕਾਰ ਦੀਆਂ ਸਿਫ਼ਤਾਂ ਕਰਦੇ ਕਰਦੇ ਗੁਰਦੇਵ ਅੰਤ ਬੜੀ ਨਿਰਮਾਣਤਾ ਨਾਲ ਕਹਿੰਦੇ ਹਨ :

''ਤਿਸੁ ਬਿਨੁ ਮੇਰਾ ਕੋ ਨਹੀ, ਜਿਸ ਕਾ ਜੀਉ ਪਰਾਨੁ ।''

(ਸਿਰੀ ਰਾਗ, ਮ. ੧, ਪੰਨਾ ੫੯)

ਉਪਰ ਮਹਾਰਾਜ ਨੇ ਆਪਣੇ ਆਪ [illegible] ਇਰ' (ਸ਼ਾਇਰ, ਕਵੀ) ਕਿਹਾ ਹੈ । ਹੇਠਾ ਪੜ੍ਹੋ, ਗੁਰਦੇਵ ਆਪ ਨੂੰ [illegible] ਦਾ 'ਢਾਡੀ' (ਜੱਸ ਗਾਉਣ ਵਾਲਾ) ਕਹਿੰਦੇ ਹਨ :

''ਹਉ 'ਢਾਢੀਕਾ' ਨੀਚ ਜਾਤਿ, ਹੋਰਿ ਉਤਮ ਜਾਤਿ ਸਦਾਇਦੇ ।
ਤਿਨ ਮੰਗਾ, ਜਿ ਤੁਝੈ ਧਿਆਇਦੇ ।''

(ਆਸਾ ਦੀ ਵਾਰ, ਮ. ੧, ਪੰਨਾ ੪੬੮)

ਨਿਰਮਾਣਤਾ ਦੀ ਹੱਦ ਹੈ । ਗੁਰਦੇਵ ਕਹਿੰਦੇ ਹਨ, ਕਿ ਮੈਂ ਢਾਡੀਆਂ

ਵਿਚੋਂ ਵੀ ਛੋਟਾ ਜਿਹਾ ਢਾਡੀ (ਢਾਡੀਕਾ*) ਹਾਂ, ਤੇ (ਸਿਰਫ਼ ਤੇਰੇ ਦਰ ਦਾ ਹੀ ਮੰਗਤਾ ਨਹੀਂ, ਸਗੋਂ) ਜੋ ਤੇਰਾ ਸਿਮਰਨ ਕਰਦੇ ਹਨ, ਉਹਨਾਂ ਦਾ ਵੀ ਮੰਗਤਾ (ਜੱਸ ਗਾਉਣ ਵਾਲਾ) ਹਾਂ।

ਗੁਰੂ ਨਾਨਕ ਦੇਵ ਜੀ ਨੇ ਨਿਰੰਕਾਰ ਕੋਲੋਂ ਸਭ ਤੋਂ ਮਨਚਾਹੀ ਦਾਤ ਗ਼ਰੀਬੀ (ਨਿਰਮਾਣਤਾ) ਮੰਗੀ ਸੀ। ਹਜ਼ੂਰ ਦੀ ਬਾਣੀ ਵਿਚ ਇਸਦੇ ਕੇਈ ਪਰਮਾਣ ਮਿਲਦੇ ਹਨ। ਕੁਛ-ਕੁ ਨਮੂਨੇ ਵੇਖੋ :

"ਤੇਰਾ ਦਾਸਨਿ ਦਾਸਾ ਕਹਉ ਰਾਇ।"

(ਬਸੰਤ, ਮ. ੧, ਪੰਨਾ ੧੧੬੮)

"ਹਮ ਥਾਰੇ, ਤ੍ਰਿਭਵਣ ਜਗੁ ਤੁਮਾਰਾ, ਤੂ ਮੇਰਾ, ਹਉ ਤੇਰਾ।"

(ਮਲਾਰ ਮ. ੧, ਪੰਨਾ ੧੨੫੫)

"ਜਾਂ ਹਉ ਤੇਰਾ, ਤਾਂ ਸਭੁ ਕਿਛੁ ਮੇਰਾ, ਹਉ ਨਾ ਹੀ, ਤੂ ਹੋਵਹਿ।"

(ਸਾਰਗ, ਮ. ੧, ਪੰਨਾ ੧੨੪੨)

ਕਿੰਨਾ ਮਾਣ ਹੈ ਗੁਰੂ ਜੀ ਨੂੰ ਨਿਰੰਕਾਰ ਉਤੇ। 'ਜਾਂ ਮੈਂ ਤੇਰਾ ਹਾਂ, ਤਾਂ ਸਭ ਕੁਛ ਹੀ ਮੇਰਾ ਹੈ। (ਪਰ ਸ਼ਰਤ ਇਹ ਹੈ, ਕਿ) ਮੇਰੇ ਵਿਚ (ਹਉ) ਹਉਮੈ ਨਾ ਹੋਵੇ, ਸਗੋਂ (ਮੇਰੇ ਹਿਰਦੇ ਵਿਚ) ਤੂੰ ਹੀ ਹੋਵੇਂ।' ਇਸਦਾ ਕਾਰਨ ਦਸਦੇ ਹਨ ਮਹਾਰਾਜ :

"ਹਉ ਮੈ ਕਰੀ, ਤਾਂ ਤੂ ਨਾਹੀ, ਤੂ ਹੋਵਹਿ ਹਉ ਨਾਹਿ।"

(ਮਾਰੂ ਕੀ ਵਾਰ, ਮ. ੧, ਪੰਨਾ ੧੦੯੨)

'ਹਉਮੈ' ਹੀ [illegible] ਦੀ ਸਭ ਤੋਂ ਵੱਡੀ ਦੁਸ਼ਮਣ ਹੈ। ਏਸੇ ਦੇ ਦੂਰ ਕਰਨ ਉਤੇ [illegible]ਰ ਦੇਂਦੇ ਹਨ।

"ਨਾ ਹਮ ਚੰਗੇ [illegible]ਅਹਿ, ਬੁਰਾ ਨ ਦਿਸੈ ਕੋਇ।
ਨਾਨਕ ਹਉਮੈ [illegible]ਐ, ਸਚੇ ਜੇਹੜਾ ਸੋਇ।"

(ਮਾਰੂ, ਮ. ੧, ਪੰਨਾ ੧੦੧੫)

---

*ਜਿਵੇਂ ਘਟ (ਘੜਾ) [illegible]ਟੁਕ (ਛੋਟਾ ਘੜਾ), ਜਾਂ ਬੱਚਾ ਤੋਂ ਬਚੂੰਗੜਾ। ਏਸੇਤਰਾਂ ਢਾਡੀ ਤੋਂ ਢਾਢੀਕਾ ਸ਼ਬਦ ਹੈ।

"ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ।
ਦਇਆ ਕਰਹੁ ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ।
ਜੀਅੜਾ ਅਗਨਿ ਬਰਾਬਰਿ ਤਪੈ, ਭੀਤਰਿ ਵਗੈ ਕਾਤੀ।
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ, ਸੁਖੁ ਹੋਵੈ ਦਿਨੁ ਰਾਤੀ।"

(ਗਉੜੀ, ਮ. ੧, ਪੰਨਾ ੧੫੬)

ਕਿੰਨੀ ਨਿਰਮਾਣਤਾ ਹੈ। ਜ਼ਰਾ ਪੜ੍ਹ ਕੇ ਵਿਚਾਰੀਏ।

"ਮੈ ਕੀਤਾ ਨ ਜਾਤਾ ਹਰਾਮਖੋਰੁ। ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ।
ਨਾਨਕੁ ਨੀਚੁ ਕਹੈ ਬੀਚਾਰੁ। ਧਾਣਕ ਰੂਪਿ ਰਹਾ ਕਰਤਾਰ।"

(ਸਿਰੀ ਰਾਗ, ਮ. ੧, ਪੰਨਾ ੨੪)

"ਆਪਿ ਕਰੇ ਸਚੁ ਅਲਖ ਅਪਾਰੁ। ਹਉ ਪਾਪੀ, ਤੂੰ ਬਖਸਣਹਾਰੁ।
ਤੇਰਾ ਭਾਣਾ ਸਭੁ ਕਿਛੁ ਹੋਵੈ। ਮਨ ਹਠਿ ਕੀਚੈ ਅੰਤਿ ਵਿਗੋਵੈ।"

(ਆਸਾ, ਮ. ੧, ਪੰਨਾ ੩੫੬)

'ਮਨ ਹਠ' ਨਾਲ ਤਾਂ ਕੁਛ ਪਰਾਪਤ ਨਹੀਂ ਹੁੰਦਾ। ਸੋ ਗੁਰਦੇਵ, ਨਿਰੰਕਾਰ ਨੂੰ 'ਜਜਮਾਨ' ਮੰਨ ਕੇ, ਉਸ ਤੋਂ ਦਾਨ ਮੰਗਦੇ ਹਨ।

"ਕਰਤਾ, ਤੂ ਮੇਰਾ ਜਜਮਾਨੁ।
ਇਕ ਦਖਿਣਾ ਹਉ ਤੈ ਪਹਿ ਮਾਗਉ. ਦੇਹਿ ਆਪਣਾ ਨਾਮੁ।"

(ਪ੍ਰਭਾਤੀ, ਮ. ੧, ਪੰਨਾ ੧੩੨੯)

ਕਿਉਂਕਿ ਗੁਣਾਂ ਦਾ ਭੰਡਾਰ ਇਕ (ਅਕਾਲ ਪੁਰਖ!) ਤੂੰ ਹੀ ਹੈਂ।

"ਸਭਿ ਗੁਣ ਤੇਰੇ, ਮੈ ਨਾਹੀ ਕੋਇ।" (ਜਪੁ, ਪੰਨਾ ੪)

"ਤੂਹੈ ਹੈ, ਵਾਹੁ ! ਤੇਰੀ ਰਜਾਇ।" (ਰਾਗ ਪ੍ਰਭਾਤੀ, ਪੰਨਾ ੧੩੨੯)

ਸ਼ਰਧਾ ਤੇ ਨਿਰਮਾਣਤਾ ਵਿਚ ਭਿੱਜੇ ਹੋਏ ਗੁਰਦੇਵ, ਉਸ 'ਰਜ਼ਾ' ਵਾਲੇ ਦੀ ਚਰਣ-ਧੂੜ ਲੋਚਦੇ ਹਨ।

"ਸਾਜਨ, ਤੇਰੇ ਚਰਨ ਕੀ, ਹੋਇ ਰਹਾ ਸਦ ਧੂਰਿ।
ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ।

(ਮਾਰੂ, ਮ. ੧, ਪੰਨਾ ੯੮੯)

ਗੁਰੂ ਰਾਮ ਦਾਸ ਜੀ, ਆਪਣੇ ਪਹਿਲੇ ਜੀਵਨ ਨੂੰ ਯਾਦ ਕਰਕੇ

ਗੁਰਦੇਵ ਦਾ ਧੰਨਵਾਦ ਕਰਦੇ ਹੋਏ ਆਪਣੀ ਸ਼ਰਧਾ ਪਰਗਟ ਕਰਦੇ ਹਨ :-

"ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ,
ਸਾ ਬਿਧਿ ਤੁਮ ਹਰਿ ਜਾਣਹੁ ਆਪੇ ।
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ।" (ਗਉੜੀ, ਮ. ੪, ਪੰਨਾ ੧੬੭)

"ਸਭੁ ਕੋ ਤੇਰਾ, ਤੂੰ ਸਭਸੁ ਦਾ, ਤੂੰ ਸਭਨਾ ਰਾਸਿ ।
ਸਭਿ ਤੁਧੈ ਪਾਸਹੁ ਮੰਗਦੇ, ਨਿਤ ਕਰਿ ਅਰਦਾਸਿ ।"

(ਸਿਰੀ ਰਾਗ, ਮ. ੪, ਪੰਨਾ ੮੬)

ਪੰਜਵੇਂ ਪਾਤਸ਼ਾਹ ਇਹਨਾਂ ਸ਼ਬਦਾਂ ਵਿਚ ਬੇਨਤੀ ਕਰਦੇ ਹਨ :

"ਸੁਣਿ ਬੇਨੰਤੀ ਸੁਆਮੀ ਅਪੁਨੇ, ਨਾਨਕੁ ਇਹੁ ਸੁਖੁ ਮਾਗੈ ।
ਜਹ ਕੀਰਤਨੁ ਤੇਰਾ ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ ।

(ਸੋਰਠਿ, ਮ. ੫, ਪੰਨਾ ੬੧੦)

ਫਿਰ ਹਜ਼ੂਰ ਆਪਣੀ ਸੰਤੁਸ਼ਟਤਾ ਪਰਗਟ ਕਰਦੇ ਹਨ ।

"ਹਰਿ ਜੀਉ, ਤੇਰੀ ਦਾਤੀ ਰਾਜਾ ।
ਮਾਣਸੁ ਬਪੁੜਾ ਕਿਆ ਸਲਾਹੀ, ਕਿਆ ਤਿਸਕਾ ਮੁਹਤਾਜਾ ।"

(ਸੋਰਠਿ, ਮ. ੫, ਪੰਨਾ ੬੦੮)

ਜਦ 'ਅਰਦਾਸ' ਪ੍ਰਭੂ ਦੇ ਦਰ ਪਰਵਾਨ ਹੋ ਜਾਂਦੀ ਹੈ, ਤਾਂ ਪ੍ਰਭੂ ਦੀ ਦਿਆਲਤਾ ਨੂੰ ਅਨਭਵ ਕਰਦੇ ਹੋਏ ਗੁਰਦੇਵ ਮਸਤੀ ਵਿਚ ਇਉਂ ਪੁਕਾਰ ਉਠਦੇ ਹਨ :

"ਸਤਿਗੁਰੁ ਹੋਇ ਦਇਆਲੁ, ਤ ਸਰਧਾ ਪੂਰੀਐ ।
ਸਤਿਗੁਰੁ ਹੋਇ ਦਇਆਲੁ, ਨ ਕਬਹੂ ਝੂਰੀਐ ।
ਸਤਿਗੁਰੁ ਹੋਇ ਦਇਆਲੁ, ਤਾ ਦੁਖੁ ਨ ਜਾਣੀਐ ।
ਸਤਿਗੁਰੁ ਹੋਇ ਦਇਆਲੁ, ਤਾ ਹਰਿ ਰੰਗੁ ਮਾਣੀਐ ।
ਸਤਿਗੁਰੁ ਹੋਇ ਦਇਆਲੁ, ਤਾ ਜਮ ਕਾ ਡਰੁ ਕੇਹਾ ।
ਸਤਿਗੁਰੁ ਹੋਇ ਦਇਆਲੁ, ਤਾ ਸਦ ਹੀ ਸੁਖੁ ਦੇਹਾ ।
ਸਤਿਗੁਰੁ ਹੋਇ ਦਇਆਲੁ, ਤਾ ਨਵ ਨਿਧਿ ਪਾਈਐ ।

ਸਤਿਗੁਰੁ ਹੋਇ ਦਇਆਲੁ, ਤਾ ਸਚਿ ਸਮਾਈਐ ।

(ਮਾਝ ਕੀ ਵਾਰ, ਮ. ੧, ਪੰਨਾ ੧੪੯)

# ਬਾਣੀ

ਗ੍ਰੰਥਕਾਰਾਂ ਨੇ ਚਾਰ ਬਾਣੀਆਂ ਮੰਨੀਆਂ ਹਨ : 'ਪਰਾ' (ਮੂਲਾਧਾਰ ਵਿਚ ਰਹਿਣ ਵਾਲਾ ਸ਼ਬਦ), ਪਸ਼ਯੰਤੀ, (ਮੂਲਾਧਾਰ 'ਚੋਂ ਉਠਕੇ ਹਿਰਦੇ ਵਿਚ ਆਇਆ ਸ਼ਬਦ), ਮੱਧਮਾ (ਹਿਰਦੇ 'ਚੋਂ ਨਿਕਲਕੇ ਕੰਠ ਵਿਚ ਆਇ-ਆ ਸ਼ਬਦ) ਤੇ ਵੈਖਰੀ (ਮੁੱਖ ਤੋਂ ਉਚਾਰਿਆ ਗਿਆ ਸ਼ਬਦ)।

ਪਰ ਏਥੇ 'ਬਾਣੀ' ਤੋਂ ਭਾਵ 'ਗੁਰਬਾਣੀ' ਹੈ । ਗੁਰੂ ਸਾਹਿਬਾਨ ਦੀ ਰਚਨਾ ।

ਗੁਰੂ ਅਮਰਦਾਸ ਜੀ ਨੇ 'ਗੁਰਬਾਣੀ' ਨੂੰ ਅੰਮ੍ਰਿਤ ਵਰਗੀ ਮਿੱਠੀ ਮੰਨਿਆਂ ਹੈ ।

"ਅੰਮ੍ਰਿਤ ਬਾਣੀ ਗੁਰ ਕੀ ਮੀਠੀ ।
ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ।"

(ਮਾਝ, ਮ. ੩, ਪੰਨਾ ੧੧੭)

"ਅੰਮ੍ਰਿਤ ਸਬਦੁ, ਅੰਮ੍ਰਿਤ ਹਰਿ ਬਾਣੀ ।
ਸਤਿਗੁਰਿ ਸੇਵਿਐ ਰਿਦੈ ਸਮਾਣੀ ।'

(ਮਾਝ, ਮ. ੩, ਪੰਨਾ ੧੧੯)

'ਗੁਰਬਾਣੀ' ਨੂੰ ਮਹਾਰਾਜ ਨੇ ਚਾਨਣ ਵੀ ਕਿਹਾ ਹੈ ।

"ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ ।"

(ਸਿਰੀ ਰਾਗ, ਮ. ੩, ਪੰਨਾ ੬੭)

ਗੁਰੂ ਦੁਆਰਾ ਪਰਗਟ ਹੋਇਆ ਸ਼ਬਦ ਹੀ 'ਬਾਣੀ' ਜਾਂ 'ਨਾਮ' ਹੈ ।

"ਗੁਰਮੁਖਿ ਬਾਣੀ ਨਾਮੁ ਹੈ, ਨਾਮ ਰਿਦੈ ਵਸਾਈ ।"

(ਸਾਰੰਗ ਕੀ ਵਾਰ, ਮ. ੪, ਪੰਨਾ ੧੨੩੯)

ਗੁਰਦੇਵ ਬਾਣੀ (ਸ਼ਬਦ) ਨੂੰ ਗੁਰੂ ਦਾ ਦਰਜਾ ਦੇਂਦੇ ਹਨ ।

"ਸਤਿਗੁਰ ਬਚਨ, ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ ।"

(ਕਾਨੜਾ, ਮ. ੪, ਪੰਨਾ ੧੩੧੦)

"ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ।
ਗੁਰਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰ ਨਿਸਤਾਰੇ ।"

(ਨਟ ਨਾਰਾਇਣ, ਮ. ੪, ਪੰਨਾ ੯੮੨)

ਮਹਾ ਪੁਰਖ, ਜੋ ਪਰਉਪਕਾਰ ਹਿਤ ਬੋਲਦੇ ਹਨ, ਓਹਾ ਉੱਤਮ 'ਬਾਣੀ' ਹੈ । ਉਹ ਸ਼ਰਧਾ ਨਾਲ ਸੁਣਨ ਵਾਲਿਆਂ ਦੇ ਪਾਰ ਉਤਾਰੇ ਦਾ ਵਸੀਲਾ ਬਣਦੀ ਹੈ ।

"ਹਰਿਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ।
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ, ਕਰਿ ਕਿਰਪਾ ਹਰਿ ਨਿਸਤਾਰੇ ।"

(ਗੂਜਰੀ, ਮ. ੪, ਪੰਨਾ ੪੯੩)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਜੋ ਸਾਹਿਬ ਦੇ ਭਾਣੇ ਵਿਚ ਕਿਹਾ ਜਾਵੇ, ਓਹਾ 'ਬਾਣੀ' ਹੈ ।

"ਬੋਲੇ ਸਾਹਿਬ ਕੈ ਭਾਣੈ । ਦਾਸੁ ਬਾਣੀ ਬ੍ਰਹਮੁ ਵਖਾਣੈ ।"

(ਸੋਰਠਿ, ਮ. ੫, ਪੰਨਾ ੬੨੯)

'ਗੁਰਬਾਣੀ' ਸਾਹਿਬ ਦੇ ਭਾਣੇ (ਹੁਕਮ) ਵਿਚ ਰਚੀ ਗਈ ਹੈ, ਇਸ ਲਈ ਮਹਾਰਾਜ ਉਸਨੂੰ 'ਧੁਰ ਕੀ ਬਾਣੀ' ਕਹਿੰਦੇ ਹਨ ।

"ਧੁਰ ਕੀ ਬਾਣੀ ਆਈ । ਤਿੰਨਿ ਸਗਲੀ ਚਿੰਤ ਮਿਟਾਈ ।"

(ਸੋਰਠਿ, ਮ. ੫, ਪੰਨਾ ੬੨੮)

ਇਸ ਸਾਰੀਆਂ ਚਿੰਤਾਵਾਂ ਨੂੰ ਮਿਟਾਉਣ ਵਾਲੀ ਬਾਣੀ 'ਆਦਿ ਗੁਰੂ ਗ੍ਰੰਥ ਸਾਹਿਬ' ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਦਾ ਥਿਰ ਰਹਿਣ ਵਾਲੇ ਗੁਰੂ ਦੀ ਗੱਦੀ ਸੌਂਪ ਦਿਤੀ ਸੀ, ਜੋ ਸਿੱਖੀ ਵਿਚ 'ਗੁਰੂ' ਮੰਨੀ ਜਾਂਦੀ ਹੈ ।

# ਕੀਰਤਨ

ਹਰੀ ਕੀਰਤਨ ਦੀ ਸਿੱਖੀ ਵਿਚ ਬਹੁਤ ਮਹਾਨਤਾ ਹੈ। ਕੀਰਤਨ ਕਰਨਾ ਗੁਰਦੇਵ ਵੱਡੇ ਭਾਗਾਂ ਦਾ ਫਲ ਸਮਝਦੇ ਹਨ।

"ਵਡਭਾਗੀ ਹਰਿ ਕੀਰਤਨੁ ਗਾਈਐ।"

(ਗਉੜੀ, ਮ. ੫, ਪੰਨਾ ੧੯੬)

"ਵੈਰ ਵਿਰੋਧ ਮਿਟੇ ਤਿਹ ਮਨ ਤੇ। ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ।"

(ਗਉੜੀ, ਬਾਵਨ ਅਖਰੀ, ਮ. ੫, ਪੰਨਾ ੨੫੯)

"ਸੁਣਿ ਬੇਨੰਤੀ ਸੁਆਮੀ ਅਪੁਨੇ, ਨਾਨਕੁ ਇਹੁ ਸੁਖੁ ਮਾਗੈ।
ਜਹ ਕੀਰਤਨੁ ਤੇਰਾ ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ।"

(ਸੋਰਠਿ, ਮ. ੫, ਪੰਨਾ ੬੧੦)

"ਜਹਾ ਸ੍ਰਵਨ ਹਰਿ ਕਥਾ ਨ ਸੁਨੀਐ,
ਤਹ ਮਹਾ ਭਇਆਨ ਉਦਿਆਨਦ।
ਜਹਾਂ ਕੀਰਤਨੁ ਸਾਧ ਸੰਗਤਿ ਰਸੁ, ਤਹ ਸਘਨ ਬਾਸ ਫਲਾਂਨਦ।"

(ਸਾਰੰਗ, ਮ. ੫, ਪੰਨਾ ੧੨੦੪)

---

# ਰੱਬ ਨਾਲ ਰਿਸ਼ਤਾ

ਸਭ ਤੋਂ ਸੋਚਣ ਵਾਲੀ ਗੱਲ ਹੈ, ਕਿ ਭਗਵਾਨ ਨਾਲ ਇਨਸਾਨ ਦਾ ਰਿਸ਼ਤਾ ਕੀ ਹੈ, ਕੀ ਲਗਾਉ ਹੈ, ਕੀ ਸੰਬੰਧ ਹੈ ? ਇਸ ਬਾਰੇ ਗੁਰਬਾਣੀ ਵਿਚ ਜੋ ਪਰਮਾਣ ਮਿਲਦੇ ਹਨ, ਲਿਖਦੇ ਹਾਂ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ,

"ਮੈਂ ਆਧਾਰੁ ਤੇਰਾ, ਤੂ 'ਖਸਮ' ਮੇਰਾ, ਮੈ ਤਾਣ ਤਕੀਆ ਤੇਰਓ।"

(ਬਿਲਾਵਲ, ਮ. ੧, ਪੰਨਾ ੮੪੪)

ਹਜ਼ੂਰ ਇਕ ਜਗ੍ਹਾ ਹੋਰ ਬੜੀ ਨਮਰਤਾ ਸਹਿਤ ਫ਼ੁਰਮਾਉਂਦੇ ਹਨ,

"ਤੂੰ 'ਸਾਹਿਬ', ਹਉ 'ਸਾਂਗੀ' ਤੇਰਾ, ਪ੍ਰਣਵੈ ਨਾਨਕੁ, ਜਾਤਿ ਕੈਸੀ।"

(ਆਸਾ, ਮ. ੧, ਪੰਨਾ ੩੫੮)

ਭਾਵ ਬੜਾ ਸਪਸ਼ਟ ਹੈ। 'ਨਾ ਕੋਈ ਮੇਰੀ ਜਾਤ ਹੈ, ਨਾ ਕੋਈ ਮੇਰੀ ਵਖਰੀ ਹੈਸੀਅਤ ਹੈ, ਮੈਂ ਤੇਰਾ ਸਾਂਗੀ' (ਸਾਂਗ ਉਤਾਰਨ ਵਾਲਾ) ਹਾਂ, ਤੇ ਤੂੰ ਮੇਰਾ ਮਾਲਕ ਹੈਂ।'

ਭਾਰਤੀ ਸਭੱਯਤਾ ਅਨਸਾਰ ਇਸਤਰੀ ਵੱਲੋਂ ਪਤੀ ਵਾਸਤੇ ਪਿਆਰ ਸਭ ਤੋਂ ਉੱਤਮ 'ਪ੍ਰੇਮ' ਮੰਨਿਆਂ ਗਿਆ ਹੈ। ਗੁਰਦੇਵ ਇਸ ਰਿਸ਼ਤੇ ਉਤੇ ਜ਼ੋਰ ਦੇਂਦੇ ਹੋਏ ਕਹਿੰਦੇ ਹਨ,

"ਅਪੁਨੇ 'ਠਾਕੁਰ' ਕੀ ਹਉ 'ਚੇਰੀ'।" (ਸਾਰੰਗ, ਮ. ੧, ਪੰਨਾ ੧੧੯੭)

ਫਿਰ ਗੁਰਦੇਵ ਪ੍ਰਭੂ ਨੂੰ ਦਾਤਾ ਤੇ ਆਪਣੇ ਆਪ ਨੂੰ ਉਸਦਾ ਜਾਚਕ (ਮੰਗਤਾ) ਦੱਸਦੇ ਹਨ,

"ਤੂ 'ਦਾਤੌ' ਹਮ 'ਜਾਚਿਕਾ' ਹਰਿ ਦਰਸਨੁ ਦੀਜੈ।"

(ਆਸਾ, ਮ. ੧, ਪੰਨਾ ੪੧੯)

'ਸਭ ਕੁਛ ਤੇਰਾ ਹੈ, ਮੈਂ ਵੀ ਤੇਰਾ ਹਾਂ।' ਇਹ ਹੈ ਅਪਣੱਤ।

"ਹਮ ਥਾਰੇ, ਤ੍ਰਿਭਵਣ ਜਗੁ ਤੁਮਰਾ, ਤੂ ਮੇਰਾ, ਹਉ ਤੇਰਾ।"

(ਮਲਾਰ, ਮ. ੧, ਪੰਨਾ ੧੨੫੫)

'ਤੂੰ ਮੇਰਾ ਹੈਂ, ਇਸ ਵਾਸਤੇ ਸਭ ਕੁਛ ਹੀ ਮੇਰਾ ਹੈ।' ਇਹ ਹੈ ਮਾਣ।

"ਜਾਂ ਹਉ ਤੇਰਾ, ਤਾਂ ਸਭੁ ਕਿਛੁ ਮੇਰਾ, ਹਉ ਨਾਹੀ, ਤੂ ਹੋਵਹਿ।"

(ਸਾਰੰਗ, ਮ. ੧, ਪੰਨਾ ੧੨੪੨)

ਇਕ ਥਾਂ ਗੁਰਦੇਵ ਪ੍ਰਭੂ ਨੂੰ ਆਪਣਾ 'ਜਜਮਾਨ' ਮੰਨਦੇ ਹਨ, ਜਿਸ ਪਾਸੋਂ ਦਾਨ ਮੰਗਣ ਦਾ ਹੱਕ ਹੈ। ਆਪਣੇ ਜਜਮਾਨ ਤੋਂ ਮੰਗਣ ਦਾ ਉਲਾਹਮਾ ਨਹੀਂ।

"ਕਰਤਾ, ਤੂ ਮੇਰਾ ਜਜਮਾਨੁ।
ਇਕ ਦਖਣਾ ਹਉ ਤੈ ਪਹਿ ਮਾਗਉ, ਦੇਹਿ ਆਪਣਾ ਨਾਮੁ।"

(ਪ੍ਰਭਾਤੀ, ਮ. ੧, ਪੰਨਾ ੧੩੨੯)

ਗੁਰੂ ਅਮਰ ਦਾਸ ਜੀ ਪ੍ਰਭੂ ਨੂੰ ਸਭ ਦਾ ਮਾਤਾ-ਪਿਤਾ ਮੰਨਦੇ ਹਨ। ਇਸਤਰਾ ਜਿੱਥੇ ਹਜ਼ੂਰ ਪ੍ਰਭੂ ਨਾਲ ਆਪਣਾ ਰਿਸ਼ਤਾ ਪਰਗਟ ਕਰਦੇ ਹਨ, ਓਥੇ ਦੂਸਰੇ ਲੋਕਾਂ ਨਾਲ ਵੀ ਆਪਣਾ ਸੰਬੰਧ ਮੰਨਦੇ ਹਨ।

"ਸਭਨਾ ਕਾ ਮਾ ਪਿਉ ਆਪਿ ਹੈ, ਆਪੇ ਸਾਰ ਕਰੇਇ।"

(ਸੋਰਠਿ ਕੀ ਵਾਰ, ਮ. ੩, ਪੰਨਾ ੬੫੩)

ਅੰਤ ਵਿਚ ਆਪ ਕਹਿੰਦੇ ਹਨ, 'ਹੇ ਪ੍ਰਭੂ ! ਤੇਰੇ ਬਿਨਾਂ ਮੇਰਾ ਹੋਰ ਹੈ ਹੀ ਕੋਈ ਨਹੀਂ, ਸਭ ਕੁਛ ਤੂੰ ਹੀ ਹੈਂ।'

"ਹਰਿ ਤੁਧੁ ਬਾਝਹੁ ਮੈ ਕੋਈ ਨਾਹੀ। ਹਰਿ ਤੁਧੈ ਸੇਵੀ, ਤੈ ਤੁਧੁ ਸਾਲਾਹੀ

(ਮਾਝ, ਮ. ੩, ਪੰਨਾ ੧੧੨)

ਗੁਰੂ ਰਾਮ ਦਾਸ ਜੀ ਪਰਮਾਤਮਾ ਨੂੰ ਆਪਣਾ 'ਪਿਤਾ' ਮੰਨਦੇ ਹੋਏ ਉਸਦੀ ਬਖ਼ਸ਼ਸ਼ ਉਤੇ ਭਰੋਸਾ ਪਰਗਟ ਕਰਦੇ ਹਨ।

"ਹਮ ਭੂਲਿ ਵਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ।
ਹਮ ਬਾਰਿਕ, ਤੂੰ ਗੁਰੁ ਪਿਤਾ ਹੈ, ਦੇ ਮਤਿ ਸਮਝਾਏ।"

(ਆਸਾ, ਮ. ੪, ਪੰਨਾ ੪੫੦)

"ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ,
ਗੁਰ ਜਲ ਮਿਲਿ ਕਮਲੁ ਵਿਗਸੈ ਜੀਉ।"

(ਮਾਝ, ਮ. ੪, ਪੰਨਾ ੯੪)

"ਤੂੰ ਗੁਰੁਪਿਤਾ, ਤੂੰ ਹੈ ਗੁਰੁ ਮਾਤਾ, ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ।"

(ਗਉੜੀ, ਮ. ੪, ਪੰਨਾ ੧੬੭)

"ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ।......
ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ।
ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ।"

(ਮਾਝ, ਮ, ੪, ਪੰਨਾ ੯੪)

ਗੁਰੂ ਅਰਜਨ ਦੇਵ ਜੀ ਪ੍ਰਭੂ ਨਾਲ ਆਪਣਾ ਰਿਸ਼ਤਾ ਕਈ ਪੱਖਾਂ ਤੋਂ ਪੇਸ਼ ਕਰਦੇ ਹਨ।

"ਅੰਤਰਜਾਮੀ ਕਰਣੈਹਾਰਾ, ਸੋਈ 'ਖਸਮੁ' ਹਮਾਰਾ।"

(ਸੋਰਠਿ, ਮ. ੫, ਪੰਨਾ ੬੦੯)

ਜਿੱਥੇ ਪ੍ਰਭੂ 'ਮਾਲਕ' ਹੈ, ਓਥੇ ਮਾਈ-ਬਾਪ ਵੀ ਹੈ।

"ਆਪੁ ਤਿਆਗਿ, ਸੰਤ ਚਰਨ ਲਾਗਿ, ਮਨੁ ਪਵਿਤੁ, ਜਾਹਿ ਪਾਪ।
ਨਾਨਕੁ ਬਾਰਿਕੁ ਕਛੂ ਨ ਜਾਨੈ, ਰਾਖਨ ਕਉ ਪ੍ਰਭੁ ਮਾਈ ਬਾਪ।"

(ਪ੍ਰਭਾਤੀ, ਮ. ੫, ਪੰਨਾ ੧੩੪੧)

ਇਕ ਥਾਂ ਮਹਾਰਾਜ ਆਪਣੇ ਆਪ ਨੂੰ ਪ੍ਰਭੂ ਦਾ 'ਬੰਦਾ' ਲਿਖਦੇ ਹਨ।

"ਮੈ ਬੰਦਾ ਬੈਖਰੀਦੁ, ਸਚੁ ਸਾਹਿਬੁ ਮੇਰਾ।"

(ਆਸਾ, ਮ. ੫, ਪੰਨਾ ੩੯੬)

ਫਿਰ ਨਿਰੰਕਾਰ ਨੂੰ ਆਪਣਾ ਸਭ ਕੁਛ ਮੰਨਦੇ ਹਨ।

"ਤੂ ਮੇਰਾ ਪਿਤਾ, ਤੂ ਹੈ ਮੇਰਾ ਮਾਤਾ। ਤੂ ਮੇਰੇ ਜੀਅ ਪ੍ਰਾਨ ਸੁਖਦਾਤਾ।
ਤੂ ਮੇਰਾ ਠਾਕੁਰੁ, ਹਉ ਦਾਸੁ ਤੇਰਾ। ਤੁਝ ਬਿਨੁ ਅਵਰੁ ਨਹੀ ਕੋ ਮੇਰਾ।"

(ਭੈਰਉ, ਮ. ੫, ਪੰਨਾ ੧੧੪੪)

"ਤੁਮ ਮਾਤ ਪਿਤਾ, ਹਮ ਬਾਰਿਕ ਤੇਰੇ। ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੮)

"ਗੁਰਦੇਵ ਮਾਤਾ, ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸੁਰਾ।
ਗੁਰਦੇਵ ਸਖਾ ਅਗਿਆਨ ਭੰਜਨੁ, ਗੁਰਦੇਵ ਬੰਧਿਪ ਸਹੋਦਰਾ।"

(ਗਉੜੀ, ਬਾਵਨ ਅਖਰੀ, ਮ. ੫, ਪੰਨਾ ੨੫੦)

"ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ। ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ।
ਤੂੰ ਮੇਰਾ ਰਾਖਾ ਸਭਨੀ ਥਾਈ, ਤਾ ਭਉ ਕੇਹਾ ਕਾੜਾ ਜੀਉ।
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ। ਤੂੰ ਮੇਰੀ ਓਟ, ਤੂੰ ਹੈ ਮੇਰਾ ਮਾਣਾ।
ਤੁਝ ਬਿਨੁ ਦੂਜਾ ਅਵਰੁ ਨ ਕੋਈ, ਸਭੁ ਤੇਰਾ ਖੇਲੁ ਅਖਾੜਾ ਜੀਉ।"

(ਮਾਝ, ਮ. ੫, ਪੰਨਾ ੧੦੩)

"ਤੂੰ ਸਾਚਾ ਸਾਹਿਬੁ, ਬਾਪੁ ਹਮਾਰਾ।"

(ਮਾਝ, ਮ. ੫, ਪੰਨਾ ੯੭)

"ਇਕੋ ਭਾਈ, ਮਿਤੁ ਇਕੁ, ਇਕੋ ਮਾਤ ਪਿਤਾ।
ਇਕਸ ਕੀ ਮਨਿ ਟੇਕ ਹੈ, ਜਿਨਿ ਜੀਉ ਪਿੰਡੁ ਦਿਤਾ।

ਸੋ ਪ੍ਰਭੁ ਮਨਹੁ ਨ ਵਿਸਰੈ, ਜਿਨਿ ਸਭੁ ਕਿਛੁ ਕੀਤਾ।"

(ਸਿਰੀ ਰਾਗ, ਮ. ੫, ਪੰਨਾ ੪੫)

"ਤੂੰ ਸਾਚਾ ਸਾਹਿਬੁ, ਦਾਸੁ ਤੇਰਾ ਗੋਲਾ।"

(ਮਾਝ, ਮ. ੫, ਪੰਨਾ ੧੩੨)

"ਤੁਝ ਬਿਨੁ ਕਵਨ ਹਮਾਰਾ। ਮੇਰੇ ਪ੍ਰੀਤਮ ਪ੍ਰਾਨ ਅਧਾਰਾ।"

(ਗਉੜੀ, ਮ. ੫, ਪੰਨਾ ੨੦੬)

"ਰਾਖੁ ਪਿਤਾ ਪ੍ਰਭ ਮੇਰੇ। ਮੋਹਿ ਨਿਰਗੁਨੁ, ਸਭ ਗੁਨ ਤੇਰੇ।"

(ਗਉੜੀ, ਮ. ੫, ੨੦੫)

"ਗੋਸਾਈ ਮਹਿੰਡਾ ਇਠੜਾ। ਅੰਮ ਅਬੇ ਥਾਵਹੁ ਮਿਠੜਾ।
ਭੈਣ ਭਾਈ ਸਭਿ ਸਜਣਾ, ਤੁਧੁ ਜੇਹਾ ਨਾਹੀ ਕੋਇ ਜੀਉ।"

(ਸਿਰੀ ਰਾਗ, ਮ. ੫ ਪੰਨਾ ੭੩)

ਪ੍ਰਭੂ ਨੂੰ ਆਪਣਾ ਮਾਤਾ ਪਿਤਾ ਮੰਨਦੇ ਹਨ, ਤਾਂ ਉਸ ਉਤੇ ਮਾਣ ਵੀ ਪੂਰਾ ਰਖਦੇ ਹਨ।

"ਜੈਸਾ ਬਾਲਕੁ ਭਾਇ ਸੁਭਾਈ, ਲਖ ਅਪਰਾਧ ਕਮਾਵੈ।
ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ।
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ।"

(ਸੋਰਠਿ, ਮ. ੫, ਪੰਨਾ ੬੨੪)

ਪ੍ਰਭੂ ਨੂੰ ਪਿਤਾ ਮੰਨਦੇ ਹੋਏ ਗੁਰਦੇਵ ਸਮੁੱਚੀ ਮਨੁਖ ਜਾਤੀ ਨਾਲ ਆਪਣਾ ਰਿਸ਼ਤਾ ਦੱਸਦੇ ਹਨ।

"ਏਕੁ ਪਿਤਾ, ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ।"

(ਸੋਰਠਿ, ਮ. ੫, ਪੰਨਾ ੬੧੧)

ਸਾਰੇ ਜੀਵ ਈਸ਼ਵਰ ਦੀ ਅੰਸ ਹਨ, ਇਸ ਵਾਸਤੇ ਮਹਾਰਾਜ ਕਿਸੇ ਨੂੰ ਬੁਰਾ ਤੇ ਕਿਸੇ ਨੂੰ ਭਲਾ ਨਹੀਂ ਕਹਿੰਦੇ।

"ਬੁਰਾ ਭਲਾ ਕਹੁ ਕਿਸ ਨੋ ਕਹੀਐ, ਸਗਲੇ ਜੀਅ ਤੁਮਾਰੇ।"

(ਆਸਾ, ਮ. ੫, ਪੰਨਾ ੩੮੩)

ਗੁਰੂ ਗੋਬਿੰਦ ਸਿੰਘ ਮਹਾਰਾਜ ਸਭ ਨੂੰ ਤਾੜਨਾ ਕਰਦੇ ਹੋਏ ਕਹਿੰਦੇ

ਹਨ, ਕਿ ਮੈਨੂੰ 'ਪਰਮੇਸ਼ਰ' ਨਹੀਂ ਕਹਿਣਾ, ਸਗੋਂ ਮੈਂ ਪਰਮੇਸ਼ਰ ਦਾ ਦਾਸ ਹਾਂ।

"ਜੋ ਹਮ ਕੋ ਪਰਮੇਸਰ ਉਚਰਿ ਹੈ। ਤੇ ਸਭ ਨਰਕਿ ਕੁੰਡ ਮਹਿ ਪਰਿ ਹੈ।
ਮੋ ਕੋ ਦਾਸੁ ਤਵਨ ਕਾ ਜਾਨੋ। ਯਾ ਮੈ ਭੇਦ ਨ ਰੰਚ ਪਛਾਨੋ।
ਮੈ ਹੌ ਪਰਮ ਪੁਰਖ ਕੋ ਦਾਸਾ। ਦੇਖਨ ਆਯੋ ਜਗਤ ਤਮਾਸਾ।"

ਜਿੱਥੋਂ ਤਕ ਰਿਸ਼ਤੇ ਦਾ ਸੰਬੰਧ ਹੈ, ਓਥੇ ਅਕਾਲ ਪੁਰਖ ਨੂੰ ਆਪਣਾ ਪਿਤਾ ਮੰਨਦੇ ਹਨ। ਬਚਿਤ੍ਰ ਨਾਟਕ ਵਿਚ 'ਅਕਾਲ ਪੁਰਖ ਵਾਚ' ਇਉਂ ਆਇਆ ਹੈ :

"ਮੈ ਅਪਨਾ ਸੁਤ ਤੋਹਿ ਨਿਵਾਜਾ।"

ਏਸੇ ਅਟੁੱਟ ਰਿਸ਼ਤੇ ਦੇ ਮਾਣ ਉਤੇ ਹੀ ਗੁਰੂ ਨਾਨਕ ਦੇਵ ਜੀ ਨੇ ਨਿਰੰਕਾਰ ਨੂੰ ਉਲਾਹਮਾ ਦੇ ਦਿਤਾ ਸੀ, ਕਿ ਮੈਨੂੰ ਤੇਰੇ ਨਾਲ ਰੋਸ ਹੈ। ਜਿੱਥੇ ਅਪਣੱਤ ਹੋਵੇ, ਗਿਲ੍ਹਾ ਨਿਹੋਰਾ ਵੀ ਓਥੇ ਹੀ ਕੀਤਾ ਜਾ ਸਕਦਾ ਹੈ। ਬਾਬਰ ਦੇ ਅਤਿਆਚਾਰ ਵੇਖ ਕੇ ਬਾਬਾ ਜੀ ਕਿੰਨਾ ਸਖ਼ਤ ਨਿਹੋਰਾ ਦੇਂਦੇ ਹਨ :

"ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ।"

(ਆਸਾ, ਮ. ੧, ਪੰਨਾ ੩੬੦)

## ਪਰਮਾਤਮਾ ਹੀ ਇਕ ਪੁਰਖ (ਪਤੀ) ਹੈ

ਭਾਰਤੀ ਸਾਹਿਤ ਵਿਚ ਸਭ ਤੋਂ ਉੱਤਮ 'ਪ੍ਰੇਮ' ਉਹ ਮੰਨਿਆਂ ਜਾਂਦਾ ਹੈ, ਜੋ ਇਸਤਰੀ ਵੱਲੋਂ ਪਤੀ ਵਾਸਤੇ ਪਰਗਟ ਕੀਤਾ ਜਾਂਦਾ ਹੈ। ਭਗਤ ਜਨ ਆਪਣੇ ਆਪ ਨੂੰ ਇਸਤਰੀ ਤੇ ਪਰਮੇਸ਼ਰ ਨੂੰ ਪਤੀ ਮੰਨ ਕੇ ਆਪਣਾ ਪ੍ਰੇਮ ਪਰਗਟ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਅਜੇਹੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਹਨ। ਰਾਗ ਗਉੜੀ ਤੇ ਆਸਾ ਵਿਚ ਜੋ 'ਛੰਤ' ਲਿਖੇ ਹਨ, ਉਹ ਪਤੀ-ਪ੍ਰੇਮ ਤੇ ਬਿਰਹਾ ਦੇ ਬਹੁਤ ਉੱਤਮ ਨਮੂਨੇ ਹਨ। ਮਿਸਾਲ ਵਜੋਂ :

"ਮੁੰਧ ਜੋਬਨਿ ਬਾਲੜੀਏ, ਮੇਰਾ ਪਿਰੁ ਰਲੀਆਲਾ ਰਾਮ।

ਧਨ ਪਿਰ ਨੇਹੁ ਘਣਾ, ਰਸਿ ਪ੍ਰੀਤਿ ਦਇਆਲਾ ਰਾਮ ।......।"

(ਆਸਾ, ਮ. ੧. ਛੰਤ, ਪੰਨੇ ੪੩੫-੪੩੬)

ਗੁਰਦੇਵ, ਇਕ ਈਸ਼ਵਰ ਨੂੰ 'ਪਤੀ ਪਰਮੇਸਰ' ਮੰਨ ਕੇ, ਬਾਕੀ ਸਭ ਜੀਵਾਂ ਨੂੰ ਇਸਤਰੀਆਂ ਕਹਿ ਕੇ ਆਪਣਾ ਪ੍ਰੇਮ ਪਰਗਟ ਕਰਦੇ ਹਨ :

"ਠਾਕੁਰੁ ਏਕੁ, ਸਬਾਈ ਨਾਰਿ ।"

(ਰਾਮਕਲੀ, ਓਅੰਕਾਰ, ਮ. ੧ ਪੰਨਾ ੯੩੩)

"ਕੇਤੀ ਨਾਰਿ, ਵਰੁ ਏਕੁ ਸੰਮਾਲਿ ।"

(ਰਾਮਕਲੀ, ਮ: ੧, ਓਅੰਕਾਰ, ਪੰਨਾ ੯੩੨)

"ਪ੍ਰਭੁ ਦੂਰਿ ਨ ਹੋਈ, ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ ।
ਆਪੇ ਰਸੀਆ, ਆਪੇ ਰਾਵੇ, ਜਿਉ ਤਿਸ ਦੀ ਵਡਿਆਈ ।"

(ਸੂਹੀ, ਮ, ੧ ਪੰਨਾ ੭੬੫)

"ਇਕੋ ਕੰਤੁ ਸਬਾਈਆ, ਜਿਤੀ ਦਰਿ ਖੜੀਆਹ ।
ਨਾਨਕ ਕੰਤੈ ਰਤੀਆ, ਪੁਛਹਿ ਬਾਤੜੀਆਹ ।"

[ਸੂਹੀ ਮ, ੧, ਪੰਨਾ ੭੯੦]

ਏਸੇ ਵਿਸ਼ੇ ਉਤੇ ਗੁਰੂ ਅਮਰਦਾਸ ਜੀ ਆਪਣੇ ਵਿਚਾਰ ਇਹਨਾਂ ਸ਼ਬਦਾਂ ਵਿਚ ਦੇਂਦੇ ਹਨ ।

"ਇਸੁ ਜਗ ਮਹਿ 'ਪੁਰਖੁ' ਏਕੁ ਹੈ, ਹੋਰ ਸਗਲੀ 'ਨਾਰਿ' ਸਬਾਈ ।
ਸਭ ਘਟ ਭੋਗਵੈ ਅਲਿਪਤੁ ਰਹੈ, ਅਲਖੁ ਨ ਲਖਣਾ ਜਾਈ ।"

(ਵਡਹੰਸ ਕੀ ਵਾਰ, ਮ. ੩, ਪੰਨਾ ੫੯੧)

ਅਜੇਹੇ ਪਰਮਾਣ ਗੁਰਬਾਣੀ ਵਿਚ ਅਨੇਕਾਂ ਮਿਲਦੇ ਹਨ । ਭਾਵ ਹੈ, ਕਿ ਸੱਚਾ ਪਤੀ (ਮਾਲਕ) ਇਕ ਪਰਮਾਤਮਾ ਹੈ, ਤੇ ਬਾਕੀ ਸਭ ਜੀਵ-ਆਤਮਾ ਇਸਤਰੀਆਂ ਹਨ ।

## ਪ੍ਰੇਮ-ਬਿਰਹਾ

ਮਨੁੱਖੀ ਇਤਿਹਾਸ ਵਿਚ 'ਪ੍ਰੇਮ' ਨੂੰ ਬਹੁਤ ਉਚਾ ਦਰਜਾ ਦਿਤਾ ਗਿਆ ਕਈ ਮਹਾਂ ਪੁਰਸ਼ਾਂ ਤਾਂ ਪ੍ਰੇਮ ਨੂੰ ਰੱਬ ਦੀ ਪਦਵੀ ਦੇਣ ਤਕ ਦਾ ਦਾਅਵਾ

ਕੀਤਾ ਹੈ। ਗੁਰਬਾਣੀ ਵਿਚ ਇਸਦੀ ਇਉਂ ਵਿਆਖਿਆ ਕੀਤੀ ਗਈ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ,

"ਆਪੇ ਪ੍ਰੀਤਿ, ਪ੍ਰੇਮ ਪਰਮੇਸੁਰੁ, ਕਰਮੀ ਮਿਲੈ ਵਡਾਈ।"

(ਪ੍ਰਭਾਤੀ, ਮ. ੧, ਪੰਨਾ ੧੩੩੦)

(ਪ੍ਰਭੂ ਦਾ ਪ੍ਰੇਮ, ਵੱਡੇ ਭਾਗਾਂ ਨਾਲ ਤੇ ਉਸਦੀ ਮਿਹਰ ਨਾਲ ਮਿਲਦਾ ਹੈ।)

ਪਰ ਸ਼ਰਤ ਹੈ, ਕਿ 'ਪ੍ਰੇਮ' ਸੱਚਾ ਹੋਵੇ। ਸੱਚਾ ਪ੍ਰੇਮ ਕਦੇ ਟੁਟਦਾ ਨਹੀਂ।

"ਸਚਾ ਨੇਹੁ ਨ ਤੁਟਈ, ਜੇ ਸਤਿਗੁਰੁ ਭੇਟੈ ਸੋਇ।"

(ਸਿਰੀ ਰਾਗ, ਮ. ੧, ਪੰਨਾ ੬੦)

ਸੱਚਾ ਪ੍ਰੇਮ ਉਹ ਵਸਤੂ ਹੈ, ਜਿਸ ਬਦਲੇ ਹੱਸ ਹੱਸ ਕੇ ਸਿਰ ਦੇਣਾ ਪੈਂਦਾ ਹੈ।

"ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰ ਧਰੀਜੈ। ਸਿਰੁ ਦੀਜੈ, ਕਾਣਿ ਨ ਕੀਜੈ।"

(ਸਲੋਕ ਵਾਰਾਂ ਤੇ ਵਧੀਕ, ਮ. ੧, ਪੰਨਾ ੧੪੧੨)

ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ, ਕਿ ਪ੍ਰੇਮ ਉਹ ਹੈ, ਜੋ 'ਇੱਕੇ' ਵਿਚ ਸਮਾ ਜਾਵੇ, ਆਪਣਾ ਆਪ ਆਪਣੇ ਮਹਿਬੂਬ ਵਿਚ ਮਿਲਾ ਦੇਵੇ, ਅਭੇਦ ਹੋ ਜਾਵੇ। ਜੋ ਥਾਂ ਥਾਂ ਭਟਕਦਾ ਫਿਰੇ, ਉਹ ਸੱਚਾ ਪ੍ਰੇਮ ਨਹੀਂ।

"ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ।
ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ।
ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ।
ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਕਿ ਸੱਚੀ ਪ੍ਰੀਤ ਕਦੇ

ਨਹੀਂ ਟੁਟਦੀ।

"ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ।"

(ਆਸਾ, ਮ. ੫. ਪੰਨਾ ੪੩੨)

"ਸਾਚੀ ਪ੍ਰੀਤਿ ਨ ਤੁਟਈ, ਸਾਚੇ ਮੇਲਿ ਮਿਲਾਉ।"

(ਸਿਰੀ ਰਾਗ, ਮ. ੧, ਪੰਨਾ ੫੪)

ਸੱਚਾ ਪ੍ਰੇਮੀ, ਆਪਣੀ ਪ੍ਰੀਤ ਦਾ ਕਦੇ ਸੌਦਾ ਨਹੀਂ ਕਰਦਾ। ਉਹ ਤਾਂ ਕਹਿੰਦਾ ਹੈ।

"ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ।
ਬ੍ਰਹਮ, ਮਹੇਸ, ਸਿਧ, ਮੁਨਿ, ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ।"

(ਦੇਵ ਗੰਧਾਰੀ, ਮ. ੫, ਪੰਨਾ ੫੩੪)

ਇਕ ਥਾਂ ਹਜ਼ੂਰ ਇਉਂ ਫ਼ੁਰਮਾਉਂਦੇ ਹਨ :

"ਧਨੁ ਨਹੀ ਬਾਛਹਿ, ਸੁਰਗ ਨ ਆਛਹਿ।
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ।"

(ਗਉੜੀ, ਬਾਵਨ ਅਖਰੀ, ਮ ੫, ਪੰਨਾ ੨੫੧)

ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ, ਪਰਮਾਤਮਾ ਨੂੰ ਪਰਾਪਤ ਕਰਨ ਦਾ ਸਭ ਤੋਂ ਸੌਖਾ ਰਸਤਾ 'ਪ੍ਰੇਮ' ਹੈ।

"ਸਾਚੁ ਕਹੌਂ, ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ. ਤਿਨ ਹੀ ਪ੍ਰਭੁ ਪਾਯੋ।"

'ਪ੍ਰੇਮ' ਦਾ ਫਲ ਹੈ 'ਬਿਰਹਾ', ਸੱਜਣ ਦੇ ਵਿਛੋੜੇ ਵਿਚ ਤੜਪਣਾ ਤੇ ਉਸ ਉਤੋਂ ਆਪਾ ਵਾਰਨ ਦੀ ਰੀਝ। ਜਿਸ ਅੰਦਰ ਇਹ ਗੁਣ ਪੈਦਾ ਨਹੀਂ ਹੁੰਦੇ, ਉਹਦਾ ਪ੍ਰੇਮ ਝੂਠਾ ਹੈ। ਫ਼ਰੀਦ ਜੀ ਤਾਂ ਉਸ ਸਰੀਰ ਨੂੰ ਮਸਾਣਾ ਬਰਾਬਰ ਸਮਝਦੇ ਹਨ, ਜਿਸ ਅੰਦਰ ਇਹ ਸੱਚਾ 'ਬਿਰਹਾ' ਪੈਦਾ ਨਹੀਂ ਹੋਇਆ।

"ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ।
ਫਰੀਦਾ, ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ।"

(ਸਲੋਕ ਫਰੀਦ, ਪੰਨਾ ੧੩੭੯)

ਗੁਰੂ ਅਰਜਨ ਦੇਵ ਜੀ ਤਾਂ ਪ੍ਰਭੂ ਪ੍ਰੇਮ ਤੋਂ ਬਿਨਾਂ ਮਨੁੱਖ ਨੂੰ 'ਮਿਰਤਕ' ਕਹਿੰਦੇ ਹਨ।

"ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ।
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ।"
(ਗਉੜੀ, ਬਾਵਨ ਅਖਰੀ, ਮ. ੫, ਪੰਨਾ ੨੫੩)

ਪ੍ਰੇਮ ਬਾਰੇ ਫ਼ਰੀਦ ਜੀ ਇਕ ਹੋਰ ਬੜੀ ਪਤੇ ਦੀ ਗੱਲ ਕਹਿੰਦੇ ਹਨ। ਜਿੱਥੇ ਕੋਈ ਲੋਭ, ਇਛਿਆ ਜਾਂ ਖ਼ਾਹਸ਼ ਹੈ, ਉਹ ਪ੍ਰੇਮ ਨਹੀਂ। ਹੋਰ ਚਾਹੇ ਉਸਨੂੰ ਕੋਈ ਨਾਮ ਦੇ ਲਉ।

"ਫਰੀਦਾ, ਜਾ ਲਬੁ, ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ।
ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ।"
(ਸਲੋਕ ਫਰੀਦ, ਪੰਨਾ ੧੩੭੮)

ਸਭ ਤੋਂ ਉੱਤਮ ਪ੍ਰੇਮ ਪਤਨੀ ਵੱਲੋਂ ਪਤੀ ਨਾਲ ਮੰਨਿਆਂ ਗਿਆ ਹੈ, ਜਿਸ ਵਿਚ ਬਿਰਹੋਂ ਦੀ ਜਲਨ ਵੀ ਹੈ, ਤੇ ਮਿਲਨ ਲਈ ਰੀਝ ਤੇ ਅਰਜ਼ੋਈ ਵੀ।

ਸੱਚੇ ਬਿਰਹੇ ਦੀ ਪੀੜ ਮਹਿਸੂਸ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ।
ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ, ਸਤਿਗੁਰਿ ਬੂਝ ਬੁਝਾਈ।
ਮੇਰਾ ਪ੍ਰਭੁ ਬਿਸਰੈ, ਹਉ ਮਰਉ ਦੁਖਾਲੀ।
ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ।"
(ਬਿਲ ਵਲ, ਮ. ੧, ਪੰਨਾ ੭੯੬)

ਕੁਦਰਤ ਦਾ ਸੁਹੱਪਣ ਵੇਖ ਕੇ ਗੁਰਦੇਵ, ਸੱਚੇ ਪ੍ਰੇਮੀ ਵਾਂਗ ਆਪਣੇ ਪ੍ਰੀਤਮ ਦੇ ਬਿਰਹਾ ਵਿਚ ਬੇਵਸ ਪੁਕਾਰ ਉਠਦੇ ਹਨ। (ਤੁਖਾਰੀ ਦੇ 'ਬਾਰਾਂ ਮਾਹ' ਇਸਦਾ ਇਕ ਸੁੰਦਰ ਨਮੂਨਾ ਹਨ।)

"ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ।
ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ।

ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ,

ਬਿਰਹਿ ਬਿਰੋਧ ਤਨੁ ਛੀਜੈ ।

ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ ਸਹੀਜੈ ।

ਭਵਰੁ ਭਵੰਤਾ, ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ ।

ਨਾਨਕ, ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ ।"

(ਰਾਗ ਤੁਖਾਰੀ, ਮ. ੧, ਪੰਨਾ ੧੧੦੮)

ਗੁਰੂ ਅੰਗਦ ਦੇਵ ਜੀ ਤਾਂ ਆਪਣੇ ਸੱਚੇ ਬਿਰਹੇ ਦਾ ਵਰਣਨ ਦਿਲ ਹਿਲਾ ਦੇਣ ਵਾਲੇ ਸ਼ਬਦਾਂ ਵਿਚ ਕਰਦੇ ਹਨ ।

"ਕਿਸ ਹੀ ਕੋਈ ਕੋਇ, ਮੰਞੁ ਨਿਮਾਣੀ ਇਕ ਤੂ ।

ਕਿਉ ਨ ਮਰੀਜੈ ਰੋਇ, ਜਾ ਲਗੁ ਚਿਤਿ ਨ ਆਵਹੀ ।"

(ਸੂਹੀ ਕੀ ਵਾਰ, ਮ. ੨, ਪੰਨੇ ੭੯੧-੯੨)

ਪ੍ਰੀਤਮ ਤੋਂ ਬਿਨਾਂ ਸੰਸਾਰ ਵਿਚ ਜਿਉਣਾ ਆਪ ਬਹੁਤ ਬੁਰਾ ਤੇ ਦੁਖ-ਦਾਈ ਸਮਝਦੇ ਹਨ ।

"ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ।

ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ।"

(ਸਿਰੀ ਰਾਗ ਕੀ ਵਾਰ, ਮ. ੨, ਪੰਨਾ ੮੩)

ਪ੍ਰੀਤਮ ਨਾਲੋਂ ਵਿਛੜੇ ਪ੍ਰੇਮੀ ਵਾਸਤੇ ਬਹਾਰ ਵੀ ਸਾੜਨ ਦਾ ਕੰਮ ਕਰਦੀ ਹੈ ।

"ਨਾਨਕ ਤਿਨਾ ਬਸੰਤੁ ਹੈ, ਜਿਨ ਘਰਿ ਵਸਿਆ ਕੰਤੁ ।

ਜਿਨ ਕੇ ਕੰਤ ਦਿਸਾ ਪੁਰੀ, ਸੇ ਅਹਿਨਿਸਿ ਫਿਰਹਿ ਜਲੰਤ ।"

(ਸੂਹੀ ਕੀ ਵਾਰ, ਮ. ੨, ਪੰਨਾ ੭੯੧)

ਗੁਰੂ ਅਮਰ ਦਾਸ ਜੀ ਆਪਣੇ ਬਿਰਹੇ ਦਾ ਇਉਂ ਵਰਣਨ ਕਰਦੇ ਹਨ ।

"ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ ।

ਮੈ ਨੈਣੀ ਨੀਦ ਨ ਆਵੈ ਜੀਉ, ਭਾਵੈ ਅੰਨੁ ਨ ਪਾਣੀ ।

ਪਾਣੀ ਅੰਨੁ ਨ ਭਾਵੈ, ਮਰੀਐ ਹਾਵੈ, ਬਿਨੁ ਪਿਰ ਕਿਉ ਸੁਖੁ ਪਾਈਐ ।

ਗੁਰ ਆਗੈ ਕਰਉ ਬਿਨੰਤੀ, ਜੇ ਗੁਰ ਭਾਵੈ,
ਜਿਉ ਮਿਲੈ, ਤਿਵੈ ਮਿਲਾਈਐ ।
ਆਪੇ ਮੇਲਿ ਲਏ ਸੁਖ ਦਾਤਾ, ਆਪਿ ਮਿਲਿਆ ਘਰਿ ਆਏ ।
ਨਾਨਕ ਕਾਮਣਿ ਸਦਾ ਸੁਹਾਗਣਿ, ਨਾ ਪਿਰੁ ਮਰੈ ਨ ਜਾਏ ।''
(ਗਉੜੀ, ਮ. ੩, ਪੰਨੇ ੨੪੪-੪੫)

ਚੌਥੇ ਪਾਤਸ਼ਾਹ ਦੇ ਪ੍ਰਭੂ ਦੇ ਪ੍ਰੇਮ ਵਿਚ ਵਿੱਧੇ ਹੋਏ ਮਨ ਦੀ ਹਾਲਤ ਵੇਖੋ ।

''ਹਰਿ ਜਿਉ ਪ੍ਰੀਤਿ ਅੰਤਰੁ ਮਨੁ ਬੇਧਿਆ,
ਹਰਿ ਬਿਨੁ ਰਹਿਣ ਨ ਜਾਈ ।
ਜਿਉ ਮਛਲੀ ਬਿਨੁ ਨੀਰੈ ਬਿਨਸੈ, ਤਿਉ ਨਾਮੈ ਬਿਨੁ ਮਰਿ ਜਾਈ ।''
(ਸੋਰਠਿ ਮ. ੪, ਪੰਨਾ ੬੦੭)

ਹਜ਼ੂਰ ਇਉਂ ਮਹਿਸੂਸ ਕਰਦੇ ਹਨ, ਜਿਵੇਂ ਕਈ ਜਨਮਾਂ ਦੇ ਵਿਛੜੇ ਹੋਣ ।

''ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ, ਕਰਿ ਕਿਰਪਾ ਗੁਰੂ ਮਿਲਾਵੈਗੋ ।''
(ਕਾਨੜਾ, ਮ. ੪, ਪੰਨਾ ੧੩੧੦)

ਗੁਰਦੇਵ ਆਪਣੇ ਵਿਛੜੇ ਪ੍ਰੀਤਮ ਦੇ ਮਿਲਾਪ ਵਾਸਤੇ ਕਿੰਨਾ ਤਰਲਾ ਲੈਂਦੇ ਹਨ, ਕਿ ਕੋਈ ਮੈਨੂੰ ਮੇਰਾ ਪ੍ਰੀਤਮ ਮਿਲਾ ਦੇਵੇ, ਤਾਂ ਮੈਂ ਉਸ ਉਤੋਂ ਆਪਣਾ ਆਪ ਕੁਰਬਾਨ ਕਰ ਦਿਆਂ ।

''ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,
ਹਉ ਤਿਸੁ ਪਹਿ ਆਪੁ ਵੇਚਾਈ । ਦਰਸਨੁ ਹਰਿ ਦੇਖਣ ਕੈ ਤਾਈ ।
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ, ਹਰਿ ਹਰਿ ਨਾਮੁ ਧਿਆਈ ।
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ।
ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ ।
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚ ਅਗਨੀ ਆਪੁ ਜਲਾਈ ।
ਪਖਾ ਫੇਰੀ, ਪਾਣੀ ਢੋਵਾ, ਜੋ ਦੇਵਹਿ ਸੋ ਖਾਈ ।

ਨਾਨਕੁ ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ।"

(ਸੂਹੀ, ਮ. ੪, ਪੰਨਾ ੭੫੭)

ਗੁਰੂ ਅਰਜਨ ਦੇਵ ਜੀ ਦੇ ਬਿਰਹੇ ਵਰਣਨ ਦਾ ਉੱਤਮ ਨਮੂਨਾ ਉਹ ਚਿੱਠੀਆਂ ਹਨ, ਜੋ ਹਜ਼ੂਰ ਨੇ ਲਾਹੌਰ ਤੋਂ ਆਪਣੇ ਗੁਰੂ-ਪਿਤਾ ਵੱਲ ਲਿਖੀਆਂ ਸਨ।

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।
ਬਿਲਪ ਕਰੇ ਚਾਤ੍ਰਿਕ ਕੀ ਨਿਆਈ।
ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ,
ਬਿਨੁ ਦਰਸਨ ਸੰਤ ਪਿਆਰੇ ਜੀਉ ।੧।
ਹਉ ਘੋਲੀ,ਜੀਉ ਘੋਲਿ ਘੁਮਾਈ,ਗੁਰ ਦਰਸਨ ਸੰਤ ਪਿਆਰੇ ਜੀਉ ।੧।
ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ।
ਚਿਰੁ ਹੋਆ ਦੇਖੇ ਸਾਰਿੰਗਪਾਣੀ।
ਧੰਨੁ ਸੁ ਦੇਸੁ ਜਹਾ ਤੂੰ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ ।੨।
ਹਉ ਘੋਲੀ, ਹਉ ਘੋਲਿ ਘੁਮਾਈ, ਗੁਰ ਸਜਣ ਮੀਤ ਮੁਰਾਰੇ ਜੀਉ।
ਇਕ ਘੜੀ ਨ ਮਿਲਤੇ, ਤਾ ਕਲਿਜੁਗੁ ਹੋਤਾ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ।
ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ,
ਬਿਨੁ ਦੇਖੇ ਗੁਰ ਦਰਬਾਰੇ ਜੀਉ ।੩।
ਹਉ ਘੋਲੀ, ਜੀਉ ਘੋਲਿ ਘੁਮਾਈ, ਤਿਸੁ ਸਚੇ ਗੁਰ ਦਰਬਾਰੇ ਜੀਉ।
ਭਾਗੁ ਹੋਆ ਗੁਰਿ ਸੰਤੁ ਮਿਲਾਇਆ।
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ।
ਸੇਵ ਕਰੀ ਪਲੁ ਚਸਾ ਨ ਵਿਛੁੜਾ, ਜਨ ਨਾਨਕ ਦਾਸ ਤੁਮਾਰੇ ਜੀਉ ।੪।
ਹਉ ਘੋਲੀ, ਜੀਉ ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ।"

(ਮਾਝ, ਮ. ੫, ਪੰਨੇ ੯੬-੯੭)

ਅਨੋਖੀ ਅਵਸਥਾ ਹੈ ਬਿਰਹੀ ਦੀ। ਜਿਹੜਾ ਹਿਰਦੇ ਵਿਚ ਵਸਦਾ ਹੈ, ਉਸੇ ਦਾ ਵਿਛੋੜਾ ਕਲਪਾ ਰਿਹਾ ਹੈ। ਗੁਰਦੇਵ ਉਹਦੇ ਅੱਗੇ ਅਰਦਾਸ

ਕਰ ਰਹੇ ਹਨ, ਜਿਹੜਾ ਉਹਨੂੰ ਮਿਲਾ ਦੇਵੇ ।

"ਘਟਿ ਘਟਿ ਵਸਹਿ, ਜਾਣਹਿ ਥੋਰਾ ।
ਹੈ ਕੋਈ ਸਾਜਣੁ, ਪਰਦਾ ਤੋਰਾ ।"
(ਵਡਹੰਸ, ਮ. ੫, ਪੰਨਾ ੫੬੨)

ਫਿਰ ਜਦ ਉਹ ਮਿਲ ਪੈਂਦਾ ਹੈ, ਤਾਂ ਆਪ ਓਸੇ ਅੱਗੇ ਬੇਨਤੀ ਕਰਦੇ ਹਨ,

"ਸਾਜਨ, ਤੇਰੇ ਚਰਨ ਕੀ, ਹੋਇ ਰਹਾ ਸਦ ਧੂਰਿ ।
ਨਾਨਕ ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ।"
(ਗੂਜਰੀ ਕੀ ਵਾਰ, ਮ. ੫, ਪੰਨਾ ੫੧੮)

ਜਦ ਪ੍ਰੀਤਮ ਨੇ ਅਪਨਾ ਲਿਆ, ਮਹਾਰਾਜ ਖ਼ੁਸ਼ੀ ਵਿਚ ਇਉਂ ਪੁਕਾਰ ਉਠਦੇ ਹਨ ।

"ਗੁਨੁ ਅਵਗਨੁ ਮੇਰਾ ਕਛੁ ਨ ਬੀਚਾਰੋ । ਨਹ ਦੇਖਿਓ ਰੂਪ ਰੰਗ ਸੀਂਗਾਰੋ ।
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ । ਬਾਹ ਪਕਰਿ ਪ੍ਰਿਅ ਸੇਜੈ ਆਨੀ ।
ਸੁਨਿ ਬੋ ਸਖੀ, ਕੰਤਿ ਹਮਾਰੋ ਕੀਅਲੋ ਖਸਮਾਨਾ ।
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ,
ਕਿਆ ਜਾਨੈ ਇਹ ਲੋਕੁ ਅਜਾਨਾ ।" (ਆਸਾ, ਮ. ੫, ਪੰਨਾ ੩੭੨)

ਇਸ ਮਿਲਾਪ ਦੀ ਅਵਸਥਾ ਪਿਛੋਂ ਗੁਰਦੇਵ ਸਰੂਰ ਵਿਚ ਆ ਕੇ ਇਉਂ ਹੋਕਾ ਦੇਂਦੇ ਹਨ ।

"ਸੁਨਹੁ ਲੋਕਾ, ਮੈ ਪ੍ਰੇਮ ਰਸੁ ਪਾਇਆ ।
ਦੁਰਜਨ ਮਾਰੇ, ਵੈਰੀ ਸੰਘਾਰੇ, ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ।
ਪ੍ਰਥਮੇ ਤਿਆਗੀ ਹਉਮੈ ਪ੍ਰੀਤਿ । ਦੁਤੀਆ ਤਿਆਗੀ ਲੋਗਾ ਰੀਤਿ ।
ਤ੍ਰੈ ਗੁਣ ਤਿਆਗਿ, ਦੁਰਜਨ ਮੀਤ ਸਮਾਨੇ ।
ਤੁਰੀਆ ਗੁਣੁ ਮਿਲਿ ਸਾਧ ਪਛਾਨੇ ।" (ਆਸਾ ਮ. ੫, ਪੰਨਾ ੩੭੦)

# ਉੱਤਮ ਧਰਮ

'ਧਰਮ' ਸ਼ਬਦ ਦੋ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਕ ਤਾਂ 'ਮਜ਼ਹਬ' ਦੇ ਥਾਂ, ਜਿਵੇਂ 'ਸਿੱਖ ਧਰਮ', 'ਹਿੰਦੂ ਧਰਮ', 'ਬੁਧ ਧਰਮ', 'ਈਸਾਈ ਮੱਤ ਜਾਂ ਧਰਮ' ਆਦਿ।

ਪਰ 'ਧਰਮ' ਸ਼ਬਦ ਹੋਰ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ। ਅਸੀਂ ਕਹਿੰਦੇ ਹਾਂ, 'ਫ਼ਲਾਨਾ ਬੜਾ ਧਰਮੀ ਹੈ।' ਇਸ ਦਾ ਭਾਵ ਹੈ, ਕਿ ਉਹ ਸਾਰੇ ਉਹਨਾਂ ਸ਼ੁਭ ਗੁਣਾਂ ਦਾ ਮਾਲਕ ਹੈ, ਜੋ ਇਨਸਾਨ ਨੂੰ ਚੰਗਾ, ਜਾਂ 'ਰੱਬ ਵਰਗਾ' ਬਣਾਉਂਦੇ ਹਨ। 'ਰੱਬ' ਵੀ ਤਾਂ ਸ਼ੁਭ ਗੁਣਾਂ ਦਾ ਭੰਡਾਰ ਹੀ ਮੰਨਿਆਂ ਜਾਂਦਾ ਹੈ, ਜਿਸ ਵਿਚ ਔਗੁਣ ਜਾਂ ਭੁੱਲ ਕੋਈ ਨਹੀਂ। ਸੋ ਜਿੱਥੇ 'ਧਰਮ' ਸ਼ਬਦ ਇਹਨਾਂ ਗੁਣਾਂ ਵਾਸਤੇ ਵਰਤਿਆ ਜਾਂਦਾ ਹੈ, ਉਸਨੂੰ ਅਸੀਂ 'ਸਰਬ ਸਾਂਝਾ ਧਰਮ' ਜਾਂ 'ਉੱਤਮ ਧਰਮ' ਕਹਿ ਸਕਦੇ ਹਾਂ।

ਗੁਰੂ ਨਾਨਕ ਦੇਵ ਜੀ ਉਸਨੂੰ 'ਸਰਬ ਸਾਂਝਾ' ਜਾਂ 'ਏਕੋ ਧਰਮ' ਕਹਿੰਦੇ ਹਨ।

"ਏਕੋ ਧਰਮੁ, ਦ੍ਰਿੜੈ ਸਚੁ ਕੋਈ। ਗੁਰਮਤਿ, ਪੂਰਾ ਜੁਗਿ ਜੁਗਿ ਸੋਈ।"

(ਰਾਗ ਬਸੰਤ, ਮ: ੧, ਪੰਨਾ ੧੧੮੮)

[(ਸਦਾ ਰਹਿਣ ਵਾਲਾ) ਇਕੋ 'ਧਰਮ' ਉਸ ਜੁਗ ਜੁਗ ਥਿਰ ਰਹਿਣ ਵਾਲੇ ਇਕ ਪਰਮਾਤਮਾ ਦਾ ਸਿਮਰਨ ਕਰਨਾ ਹੈ। ਇਹ (ਮੈਂ) ਗੁਰੂ ਦੁਆਰਾ (ਜਾਣਿਆਂ ਹੈ।)]

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਸੱਚਾ ਧਰਮ ਹੈ ਚੰਗੇ ਕਰਮ ਕਰਨਾ ਤੇ ਨਾਮ ਜਪਣਾ। ਨਾਮ ਜਪਣ ਦੇ ਨਾਲ ਨਾਲ ਚੰਗੇ ਕਰਮ ਕਰਨਾ ਵੀ ਸ਼ਰਤ ਹੈ।

"ਸਰਬ ਧਰਮ ਮਹਿ ਸ੍ਰੇਸਟ ਧਰਮੁ। ਹਰਿ ਕੋ ਨਾਮ ਜਪਿ, ਨਿਰਮਲ ਕਰਮੁ"

(ਗਉੜੀ, ਸੁਖਮਨੀ, ਮ. ੫ ਪੰਨਾ ੨੬੬)

ਤੀਸਰੇ ਪਾਤਸ਼ਾਹ 'ਨਾਮ ਸਿਮਰਨ' ਹੀ 'ਧਰਮ' ਮੰਨਦੇ ਹਨ।

"ਇਸੁ ਜੁਗ ਕਾ 'ਧਰਮ' ਪੜਹੁ ਤੁਮ ਭਾਈ।

ਪੂਰੇ ਗੁਰਿ ਸਭ ਸੋਝੀ ਪਾਈ । ਐਥੈ ਅਗੈ ਹਰਿ ਨਾਮੁ ਸਖਾਈ ।"

(ਗਉੜੀ, ਮ. ੩, ਪੰਨਾ ੨੩੦)

ਕਬੀਰ ਜੀ ਫੁਰਮਾਉਂਦੇ ਹਨ ਕਿ 'ਗਿਆਨ' ਤੋਂ ਬਿਨਾਂ 'ਧਰਮ' ਟਿਕ ਨਹੀਂ ਸਕਦਾ ।

"ਕਬੀਰ, ਜਹਾ ਗਿਆਨੁ, ਤਹ ਧਰਮੁ ਹੈ, ਜਹਾ ਝੂਠੁ, ਤਹ ਪਾਪੁ ।
ਜਹਾ ਲੋਭੁ, ਤਹ ਕਾਲੁ ਹੈ, ਜਹ ਖਿਮਾ, ਤਹ ਆਪਿ ।"

(ਸਲੋਕ ਕਬੀਰ, ਪੰਨਾ ੧੩੭੨)

"ਹਰਿ ਹਰਿ ਕਰਤ ਮਿਟੇ ਸਭਿ ਭਰਮਾ । ਹਰਿ ਕੋ ਨਾਮੁ ਲੈ, ਊਤਮ ਧਰਮਾ ।

(ਗੋਂਡ, ਨਾਮਦੇਵ, ਪੰਨਾ ੮੭੪)

ਭਗਤ ਬੇਣੀ ਜੀ ਫੁਰਮਾਉਂਦੇ ਹਨ :

"ਜਿਨਿ ਆਤਮ ਤਤੁ ਨ ਚੀਨਿਆ । ਸਭ ਫੋਕਟ ਧਰਮ ਅਬੀਨਿਆ ।"

(ਪ੍ਰਭਾਤੀ, ਬੇਣੀ, ਪੰਨਾ ੧੩੫੧)

[ਜਿਸਨੇ ਆਤਮਾ ਦੇ ਤੱਤ (ਅਸਲੀਅਤ) ਨੂੰ ਨਹੀਂ ਪਛਾਣਿਆਂ, ਉਹਦਾ ਧਰਮ (ਕਰਮ) ਅੰਨ੍ਹਿਆਂ ਵਰਗਾ ਅਰਥ-ਹੀਣ ਹੈ ।]

ਉਪਰਲੇ ਪਰਮਾਣ ਪੜ੍ਹਕੇ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ, ਕਿ ਸੱਚਾ ਧਰਮ ਚੰਗੇ ਕਰਮਾਂ ਰਾਹੀਂ ਆਪੇ ਦੀ ਪਛਾਣ ਦਾ ਨਾਮ ਹੈ ।

## ਰਹਿਤ-ਰਹਿਣੀ

ਗੁਰੂ ਸਾਹਿਬ ਹਰ ਕਿਸਮ ਦੇ ਵਿਖਾਵੇ ਤੋਂ ਉੱਚਾ ਉਠ ਕੇ ਚੰਗੀ 'ਰਹਿਣੀ' ਉਤੇ ਜ਼ੋਰ ਦੇਂਦੇ ਹਨ । ਜੋ 'ਕਥਨੀ' ਦਾ ਮਾਲਕ ਹੈ,ਪਰ 'ਕਰਨੀ' ਦਾ ਨਹੀਂ, ਗੁਰਦੇਵ ਉਸਨੂੰ 'ਮਨਮੁਖ' ਕਹਿੰਦੇ ਹਨ ।

"ਸਾਚੀ ਰਹਤ, ਸਾਚਾ ਮਨਿ ਸੋਈ ।
ਮਨਮੁਖ 'ਕਥਨੀ' ਹੈ, ਪਰ 'ਰਹਤ' ਨ ਹੋਈ ।"

(ਬਿਲਾਵਲ, ਮ. ੧, ਪੰਨਾ ੮੩੧)

ਤਾਂ ਚੰਗੀ ਰਹਿਤ ਕਿਹੜੀ ਹੈ ? ਗੁਰਦੇਵ ਫੁਰਮਾਉਂਦੇ ਹਨ :

"ਹਿਰਦੈ ਸਚੁ, ਏਹ 'ਕਰਣੀ' ਸਾਰੁ। ਹੋਰ ਸਭੁ ਪਾਖੰਡੁ ਪੂਜ ਖੁਆਰੁ।"

(ਪ੍ਰਭਾਤੀ, ਮ. ੧, ਪੰਨਾ ੧੩੪੩)

"ਸਚੀ 'ਰਹਤ', ਸਚਾ ਸੁਖੁ ਪਾਏ।" (ਪ੍ਰਭਾਤੀ, ਮ. ੧, ਪੰਨਾ ੧੩੪੩)

"ਰਹੈ ਅਤੀਤੁ,ਜਾਣੈ ਸਭੁ ਤਿਸ ਕਾ। ਤਨੁ ਮਨੁ ਅਰਪੈ, ਹੈ ਇਹੁ ਜਿਸ ਕਾ।
ਨਾ ਓਹੁ ਆਵੈ, ਨਾ ਓਹੁ ਜਾਇ। ਨਾਨਕ ਸਾਚੇ ਸਾਚਿ ਸਮਾਇ।"

(ਬਿਲਾਵਲ, ਮ. ੧, ਪੰਨਾ ੮੩੨)

"ਜਿਨ ਕੈ ਹਿਰਦੈ ਏਕੰਕਾਰੁ। ਸਰਬ ਗੁਣੀ ਸਾਚਾ ਬੀਚਾਰੁ।
ਗੁਰ ਕੈ ਭਾਣੈ 'ਕਰਮ' ਕਮਾਵੈ। ਨਾਨਕ ਸਾਚੇ ਸਾਚਿ ਸਮਾਵੈ।"

(ਰਾਮਕਲੀ, ਮ. ੧, ਪੰਨਾ ੯੦੫)

ਚੰਗਾ ਕਰਮ ਹੀ ਚੰਗੀ 'ਰਹਿਤ' ਹੈ, ਜੋ ਸਦਾ ਕਾਇਮ ਰਹੇਗਾ।

"ਸੁਕ੍ਰਿਤੁ ਕੀਤਾ ਰਹਿਸੀ ਮੇਰੇ ਜੀਅੜੇ, ਬਹੁੜਿ ਨ ਆਵੈ ਵਾਰੀ।"

(ਗਉੜੀ ਚੇਤੀ, ਮ. ੧, ਪੰਨਾ ੧੫੪)

ਰੱਬੀ ਨਾਮ ਦੀ ਵਡਿਆਈ ਹੀ ਉੱਤਮ ਕਰਮ ਤੇ ਉੱਤਮ ਰਹਿਤ ਹੈ।

"ਨਾਨਕ ਨਾਮੁ ਮਿਲੈ ਵਡਿਆਈ, ਏਦੂ ਉਪਰਿ 'ਕਰਮ' ਨਹੀਂ।"

(ਰਾਮਕਲੀ, ਮ. ੧, ਪੰਨਾ ੯੦੩)

ਸੱਚੀ ਕਾਰ ਹੀ ਸੱਚੇ ਨਾਲ ਪਿਆਰ ਹੈ।

"ਸਚੀ ਕਾਰ ਕਮਾਵਣੀ, ਸਚੇ ਨਾਲਿ ਪਿਆਰੁ।"

(ਸਿਰੀ ਰਾਗ, ਮ. ੩, ਪੰਨਾ ੩੪)

ਉੱਤਮ ਕਰਣੀ (ਰਹਿਤ) ਕੀ ਹੈ?

"ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰ।"

(ਸਿਰੀ ਰਾਗ, ਮ. ੫, ਪੰਨਾ ੫੧)

ਪਰ ਜਿਸਦੀ ਰਹਿਤ ਕੁਛ ਹੋਰ ਹੋਵੇ, ਤੇ ਕਰਮ ਕੁਛ ਹੋਰ, ਉਹ ਤਾਂ ਨਿਰਾ ਪਾਖੰਡ ਹੈ।

"ਰਹਤ ਅਵਰ, ਕਛੁ ਅਵਰ ਕਮਾਵਤ।
ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ।
ਜਾਨਨਹਾਰ ਪ੍ਰਭੂ ਪਰਬੀਨ। ਬਾਹਰਿ ਭੇਖ ਨ ਕਾਹੂ ਭੀਨ।

ਅਵਰ ਉਪਦੇਸੈ, ਆਪਿ ਨ ਕਰੈ। ਆਵਤ ਜਾਵਤ, ਜਨਮੈ ਮਰੈ।"

(ਗਉੜੀ, ਸੁਖਮਨੀ, ਮ. ੫, ਪੰਨਾ ੨੬੯)

# ਆਪੇ ਦੀ ਪਛਾਣ

ਗੁਰਬਾਣੀ ਆਪਣੇ ਆਪ ਦੀ ਖੋਜ ਕਰਨ ਉਤੇ ਬਹੁਤ ਜ਼ੋਰ ਦੇਂਦੀ ਹੈ। ਗੁਰੂ ਨਾਨਕ ਦੇਵ ਜੀ ਤਾਂ ਫੁਰਮਾਉਂਦੇ ਹਨ, ਕਿ ਜਿਸਨੇ ਆਪਣੀ ਆਤਮਾ ਨੂੰ ਪਛਾਣ ਲਿਆ, ਉਹ ਆਪ ਹੀ ਰੱਬ ਵਰਗਾ ਹੈ।

"ਜਿਨੀ ਆਤਮੁ ਚੀਨਿਆ, ਪਰਮਾਤਮੁ ਸੋਈ।
ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ।"

(ਆਸਾ, ਮ. ੧, ਪੰਨਾ ੪੨੧)

ਕਿਉਂਕਿ ਆਤਮਾ ਪਰਮਾਤਮਾ ਦਾ ਹੀ ਇਕ ਛੋਟਾ ਭਾਗ (ਅੰਸ) ਹੈ। ਜਿਵੇਂ ਅੰਮ੍ਰਿਤ ਦੇ ਬਿਰਛ ਦਾ ਫਲ ਵੀ ਅੰਮ੍ਰਿਤ ਹੀ ਹੁੰਦਾ ਹੈ, ਏਸੇ ਤਰਾਂ ਆਤਮਾ ਵੀ ਪਰਮਾਤਮਾ ਦਾ ਅੰਗ (ਭਾਗ) ਹੈ, ਜੇ ਇਸ ਗੱਲ ਦਾ ਗਿਆਨ ਹੋ ਜਾਵੇ।

"ਨਾਨਕ ਗੁਰਮੁਖਿ ਆਪੁ ਪਛਾਣੈ, ਪ੍ਰਭ ਜੈਸੇ ਅਵਿਨਾਸੀ।"

(ਸੂਹੀ, ਮ. ੧, ਪੰਨਾ ੭੬੫)

ਗੁਰਦੇਵ ਓਸੇ ਪੁਰਸ਼ ਨੂੰ ਗਿਆਨਵਾਨ ਮੰਨਦੇ ਹਨ, ਜਿਸਨੂੰ ਆਪੇ ਦੀ ਸੋਝੀ ਹੋਵੇ।

"ਆਪੁ ਬੀਚਾਰੇ, ਸੁ ਗਿਆਨੀ ਹੋਈ।" (ਗਉੜੀ, ਮ. ੧, ਪੰਨਾ ੧੫੨)

"ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ। ਆਪੁ ਪਛਾਣੈ, ਬੂਝੈ ਸੋਇ।
ਗੁਰ ਪਰਸਾਦਿ ਕਰੇ ਬੀਚਾਰੁ। ਸੋ ਗਿਆਨੀ ਦਰਗਹ ਪਰਵਾਣੁ।"

(ਸਿਰੀ ਰਾਗ, ਮ. ੧, ਪੰਨਾ ੨੫)

ਪਰ ਆਪੇ ਦੀ ਪਛਾਣ ਹੋਵੇ ਕਿਵੇਂ? ਗੁਰਦੇਵ ਰਸਤਾ ਦੱਸਦੇ ਹਨ:

"ਗੁਰ ਸੇਵਾ ਤੇ ਆਪੁ ਪਛਾਤਾ। ਅੰਮ੍ਰਿਤ ਨਾਮੁ ਵਸਿਆ ਸੁਖ ਦਾਤਾ।"

(ਆਸਾ, ਮ. ੧, ਪੰਨਾ ੪੧੫)

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ, ਕਿ 'ਹੇ ਮਨ, ਤੂੰ ਆਪਣੇ ਮੂਲ (ਅਸਲਾ) ਦੀ ਪਛਾਣ ਕਰਕੇ ਵੇਖ, ਤੂੰ ਜੋਤ (ਈਸ਼ਵਰ) ਦਾ (ਛੋਟਾ) ਰੂਪ ਹੈਂ, ਉਸਦੀ ਅੰਸ (ਭਾਗ) ਹੈਂ।'

"ਮਨ, ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ।
ਮਨ, ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ।
ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ।
ਗੁਰ ਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ।"

(ਆਸਾ, ਮ. ੩, ਪੰਨਾ ੪੪੧)

ਜਦੋਂ 'ਆਪੇ' ਦਾ ਗਿਆਨ ਹੋ ਜਾਵੇ, ਪ੍ਰਭੂ ਮਿਲ ਪੈਂਦਾ ਹੈ।

"ਆਪੁ ਪਛਾਣਿ, ਮਿਲੈ ਪ੍ਰਭੁ ਸੋਇ।" (ਆਸਾ, ਮ. ੩, ਪੰਨਾ ੩੬੪)

'ਆਪੇ' ਦੀ ਪਛਾਣ ਹੋ ਜਾਏ, ਤਾਂ ਇਨਸਾਨ ਜੀਵਨ-ਮੁਕਤ ਹੋ ਜਾਂਦਾ ਹੈ।

"ਆਪੁ ਪਛਾਣੈ, ਮਨੁ ਨਿਰਮਲੁ ਹੋਇ।
'ਜੀਵਨ ਮੁਕਤਿ' ਹਰਿ ਪਾਵੈ ਸੋਇ।
ਹਰਿ ਗੁਣ ਗਾਵੈ, ਮਤਿ ਊਤਮ ਹੋਇ। ਸਹਜੇ ਸਹਜਿ ਸਮਾਵੈ ਸੋਇ।"

(ਗਉੜੀ, ਮ. ੩, ਪੰਨਾ ੧੬੧)

ਪਰ 'ਆਪੇ' ਦੀ ਸੋਝੀ ਹੋਵੇ ਕਿਵੇਂ?

"ਗੁਰਮੁਖਿ ਕਰਣੀ ਕਾਰ ਕਮਾਵੈ। ਤਾ ਇਸੁ ਮਨ ਕੀ ਸੋਝੀ ਪਾਵੈ।"

(ਗਉੜੀ ਗੁਆਰੇਰੀ, ਮ. ੩, ਪੰਨਾ ੧੫੯)

ਗੁਰੂ ਦੇ ਉਪਦੇਸ਼ ਅਨੁਸਾਰ ਕਰਮ ਕਰੇ, ਤਾਂ ਆਪੇ ਦਾ ਗਿਆਨ ਹੋਵੇ।

## ਆਤਮਾ ਤੇ ਮਨ

ਆਤਮਾ ਉਹ ਵਸਤੂ ਹੈ, ਜਿਸਨੂੰ 'ਈਸ਼ਵਰ ਦੀ ਅੰਸ' ਕਿਹਾ ਜਾਂਦਾ ਹੈ। ਈਸ਼ਵਰ 'ਅਮਰ' ਹੈ ਇਸ ਵਾਸਤੇ ਆਤਮਾ ਵੀ 'ਅਮਰ' ਹੈ। ਪੰਜਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ :

"ਮਰਣਹਾਰੁ ਇਹ ਜੀਅਰਾ ਨਾਹੀ ।" (ਗਉੜੀ, ਮ. , ਪੰਨਾ ੧੮੮)

ਨੌਂਵੇਂ ਪਾਤਸ਼ਾਹ ਵੀ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ :

"ਸਾਧੋ, ਇਹ ਤਨੁ ਮਿਥਿਆ ਜਾਨਉ ।
ਯਾ ਭੀਤਰਿ ਜੋ 'ਰਾਮੁ' ਬਸਤੁ ਹੈ, ਸਾਚੋ ਤਾਹਿ ਪਛਾਨੋ ।"
(ਬਸੰਤ ਹਿੰਡੋਲ, ਮ. ੯, ਪੰਨਾ ੧੧੮੬)

ਕਬੀਰ ਜੀ ਆਤਮਾ ਨੂੰ 'ਰਾਮ ਕੀ ਅੰਸ' ਕਹਿੰਦੇ ਹਨ।

"ਕਹੁ ਕਬੀਰ, ਇਹੁ ਰਾਮ ਕੀ ਅੰਸੁ।" (ਗੌਂਡ, ਕਬੀਰ, ਪੰਨਾ ੮੭੧)

ਆਤਮਾ ਤੋਂ ਥੱਲੇ 'ਮਨ' ਦੀ ਵਾਰੀ ਆਉਂਦੀ ਹੈ। ਪਰ ਮਨ ਹੈ ਬੜਾ ਬਲਵਾਨ। ਕੇਈਵਾਰ ਇਹ 'ਆਤਮਾ' ਦੀ ਆਵਾਜ਼ ਸੁਣਨ ਨਹੀਂ ਦੇਂਦਾ। ਆਪਣੀ ਆਈ 'ਤੇ ਆਇਆ ਇਹ ਮਨੁੱਖ ਨੂੰ ਖ਼ੂਬ ਨਾਚ ਨਚਾਉਂਦਾ ਹੈ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਕਿ ਚੰਗੇ ਕੰਮਾਂ ਵਿਚ ਰੋਕ ਪਾਉਣ ਵਾਲਾ ਇਹ ਮਨ ਹੀ ਹੈ। ਇਹ ਚੰਚਲ ਹੈ, ਸੋ ਚੰਚਲਤਾਈ ਤੋਂ ਬਾਜ਼ ਨਹੀਂ ਆਉਂਦਾ।

"ਚੰਚਲੁ ਚੀਤੁ ਨ ਰਹਈ ਠਾਇ। ਚੋਰੀ ਮਿਰਗੁ ਅੰਗੂਰੀ ਖਾਇ।"
(ਰਾਮਕਲੀ, ਓਅੰਕਾਰ, ਮ. ੧, ਪੰਨਾ ੬੩੨)

ਫਿਰ ਕਦੇ ਇਹ ਉੱਚੀਆਂ ਹਵਾਵਾਂ ਵਿਚ ਹੁੰਦਾ ਹੈ, ਤੇ ਕਦੇ ਢਹਿੰਦੀ ਕਲਾ ਦਾ ਸ਼ਕਾਰ ਹੋ ਜਾਂਦਾ ਹੈ।

"ਕਬਹੂ ਜੀਅੜਾ ਊਭਿ † ਚੜਤੁ ਹੈ, ਕਬਹੂ ਜਾਇ ਪਇਆਲੇ। *
ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ।"
(ਰਾਮਕਲੀ, ਮ. ੧, ਪੰਨਾ ੮੭੬)

"ਇਹੁ ਮਨੂਆ, ਖਿਨੁ ਖਿਨੁ ਊਭਿ ਪਇਆਲਿ।
ਗੁਰਮੁਖਿ ਛੂਟੈ ਨਾਮੁ ਸੰਮਾਲਿ।" (ਪ੍ਰਭਾਤੀ, ਮ. ੧, ਪੰਨਾ ੧੩੪੪)

ਫਿਰ ਮਨ ਦੇ ਸੁਭਾਉ ਬਾਰੇ ਹਜ਼ੂਰ ਲਿਖਦੇ ਹਨ।

---

†ਉੱਚਾ : ਅਕਾਸ਼ ਵਿਚ, ਚੜ੍ਹਦੀ ਕਲਾ ਵਿਚ।
*ਪਾਤਾਲ ਵਿਚ, ਢਹਿੰਦੀ ਕਲਾ ਵਿਚ।

"ਨਚਣੁ ਕੁਦਣੁ ਮਨ ਕਾ ਚਾਉ ।
ਨਾਨਕ ਜਿਨ ਮਨਿ ਭਉ, ਤਿਨਾ ਮਨਿ ਭਾਉ ।"

(ਆਸਾ ਦੀ ਵਾਰ, ਮ. ੧, ਪੰਨਾ ੪੬੫)

ਫਿਰ ਇਹ ਡੋਲਦਾ ਮਨ ਵੱਸ ਕਿਵੇਂ ਆਵੇ ।

"ਇਹ ਮਨੁ ਡੋਲਤ ਤਉ ਠਹਿਰਾਵੈ । ਸਚੁ ਕਰਣੀ ਕਰਿ ਕਾਰ ਕਮਾਵੈ ।"

(ਪ੍ਰਭਾਤੀ, ਮ. ੧, ਪੰਨਾ ੧੩੪੪)

ਜਾਂ ਇਹ ਗਿਆਨ ਰਾਹੀਂ ਕਾਬੂ ਰਖਿਆ ਜਾ ਸਕਦਾ ਹੈ, ਜਿਵੇਂ ਘੜੇ ਵਿਚ ਪਾਣੀ ਕਾਬੂ ਰਹਿੰਦਾ ਹੈ ।

"ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭ ਨ ਹੋਇ ।
ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ ।"

(ਆਸਾ ਦੀ ਵਾਰ, ਮ. ੧, ਪੰਨਾ ੪੬੯)

ਗੁਰਦੇਵ ਮਨ ਬਾਰੇ ਇਕ ਹੋਰ ਖ਼ਿਆਲ ਵੀ ਦੇਂਦੇ ਹਨ ।

"ਇਹੁ ਮਨੁ ਕਰਮਾ, ਇਹੁ ਮਨੁ ਧਰਮਾ । ਇਹ ਮਨੁ ਪੰਚ ਤਤੁ ਤੇ ਜਨਮਾ ।
ਸਾਕਤੁ ਲੋਭੀ ਇਹੁ ਮਨੁ ਮੂੜਾ । ਗੁਰਮੁਖਿ ਨਾਮੁ ਜਪੈ ਮਨੁ ਰੂੜਾ ।"

(ਆਸਾ, ਮ. ੧, ਪੰਨਾ ੪੧੫)

ਇਕ ਪਾਸੇ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ, 'ਮਨ ਤੂੰ ਜੋਤਿ ਸਰੂਪੁ ਹੈ ।' ਤੇ ਏਧਰ ਗੁਰੂ ਨਾਨਕ ਦੇਵ ਜੀ ਲਿਖਦੇ ਹਨ 'ਇਹ ਮਨੁ ਪੰਚ ਤਤੁ ਤੇ ਜਨਮਾ ।' ਇਹ ਵਿਰੋਧੀ ਵਿਚਾਰ ਪੜ੍ਹਕੇ ਵਿਆਖਿਆ ਕਾਰ ਕੁਛ ਘਬਰਾ ਜਾਂਦਾ ਹੈ । ਪਰ ਡੂੰਘੇ ਧਿਆਨ ਨਾਲ ਵਿਚਾਰੀਏ, ਤਾਂ ਗੁੰਝਲ ਸੁਲਝ ਜਾਂਦੀ ਹੈ । ਪਹਿਲੀ ਪੰਗਤੀ ਵਿਚ ਮਨ ਦਾ ਕਰਮ ਧਰਮ ਕਰਨਾਂ ਵੀ ਲਿਖਿਆ ਹੈ ਤੇ ਕਰਮ ਧਰਮ ਸਰੀਰ ਤੋਂ ਬਿਨਾਂ ਨਹੀਂ ਹੋ ਸਕਦੇ । ਸਰੀਰ ਪੰਜਾਂ ਤੱਤਾਂ ਦਾ ਬਣਿਆਂ ਹੋਇਆ ਹੈ । ਸੋ ਅਰਥ ਬਣਦਾ ਹੈ, ਕਿ ਪੰਜਾਂ ਤੱਤਾਂ ਦੇ ਬਣੇ ਸਰੀਰ ਵਿਚ ਪਰਵੇਸ਼ ਕਰਕੇ (ਜਨਮ ਲੈ ਕੇ) ਇਹ ਮਨ ਸਾਰੇ ਕਰਮ ਧਰਮ ਕਰਦਾ ਹੈ । ਕਰਮ ਚੰਗਾ ਵੀ ਹੋ ਸਕਦਾ ਹੈ, ਮਾੜਾ ਵੀ । ਗੁਰਦੇਵ ਕਹਿੰਦੇ ਹਨ, ਕਿ ਜੇ ਮਾਇਆ ਦੇ ਲੋਭ ਵਿਚ ਆ ਕੇ ਕਰਮ ਕਰੇ, ਤਾਂ ਮੂਰਖ ਤੇ ਸਾਕਤ (ਮਨਮੁਖ) ਹੈ, ਪਰ ਜੇ ਗੁਰੂ ਦੇ ਹੁਕਮ ਅਨੁਸਾਰ ਨਾਮ ਜਪੇ, ਤਾਂ

ਉੱਤਮ ਹੈ।

ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ, 'ਸਾਰਾ ਝਗੜਾ ਤਾਂ ਮਨ ਨਾਲ ਹੀ ਹੈ।

"ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥ, ਮਨ ਹੀ ਮੰਝਿ ਸਮਾਇ।
ਮਨੁ ਜੋ ਇਛੇ ਸੋ ਲਹੈ, ਸਚੈ ਸਬਦਿ ਸੁਭਾਇ।"

(ਸਿਰੀ ਰਾਗ, ਮ. ੩, ਪੰਨਾ ੮੭)

ਇਸ ਦੌੜਦੇ ਮਨ ਨੂੰ ਕਾਬੂ ਕਿਵੇਂ ਕਰੀਏ ? ਪੰਜਵੇਂ ਪਾਤਸ਼ਾਹ ਸੁਝਾਉ ਦੇਂਦੇ ਹਨ।

"ਮਨੁ ਪਰਬੋਧਹੁ ਹਰਿ ਕੈ ਨਾਇ। ਦਹ ਦਿਸਿ ਧਾਵਤ ਆਵੈ ਠਾਇ।"

(ਗਉੜੀ, ਸੁਖਮਨੀ, ਮ. ੫. ਪੰਨਾ ੨੮੨)

ਹਜ਼ੂਰ ਨਾਲ ਹੀ ਇਕ ਹਦਾਇਤ ਵੀ ਕਰਦੇ ਹਨ।

"ਜਬ ਧਾਰੈ ਕੋਊ ਬੈਰੀ ਮੀਤੁ। ਤਬ ਲਗੁ ਨਿਹਚਲੁ ਨਾਹੀ ਚੀਤੁ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੮)

ਨੌਂਵੇਂ ਪਾਤਸ਼ਾਹ ਮਨ ਦੀ ਅਵਸਥਾ ਬੜੇ ਵਿਸਥਾਰ ਨਾਲ ਦੱਸਦੇ ਹਨ।

"ਬਿਰਥਾ ਕਹਉ ਕਉਨ ਸਿਉ ਮਨ ਕੀ।
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ।
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ।
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ।
ਮਾਨਸ ਜਨਮੁ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ।
ਨਾਨਕ, ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ।"

(ਆਸਾ, ਮ. ੯, ਪੰਨਾ ੪੧੧)

# ਕਰਮ (ਅਮਲ) ਤੇ ਕਰਮਾਂ ਦਾ ਫਲ

ਮਾਣਸ ਦੇਹੀ ਪਾ ਕੇ ਕਰਮ ਕਰਨਾ ਬੜਾ ਜ਼ਰੂਰੀ ਹੈ। ਕਿਉਂਕਿ ਪਟਮਾਤਮਾ ਨੇ ਇਹ ਸਰੀਰ ਕਿਸੇ ਮਨੋਰਥ ਵਾਸਤੇ ਦਿਤਾ ਹੈ। ਕਰਮ ਕਰਨ ਵਾਲੇ ਨੂੰ ਗੁਰਦੇਵ ਹਲਾਸ਼ੇਰੀ ਦੇਂਦੇ ਹੋਏ ਕਹਿੰਦੇ ਹਨ :

"ਉਦਮੁ ਕਰੇਦਿਆ, ਜੀਉ ਤੂੰ, ਕਮਾਵਦਿਆ, ਸੁਖ ਭੁੰਚੁ।
ਧਿਆਇਦਿਆ, ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੨੨)

ਉੱਦਮ (ਕਰਮ-ਅਮਲ) ਕਰਨ ਨਾਲ ਜਿੱਥੇ ਸਰੀਰ ਅਰੋਗ ਰਹਿੰਦਾ ਹੈ, ਓਥੇ ਮਨ ਵੀ ਨਿਰਮਲ ਹੁੰਦਾ ਹੈ।

"ਉਦਮੁ ਕਰਤ ਮਨੁ ਨਿਰਮਲੁ ਹੋਆ।
ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ।" (ਮਾਝ, ਮ. ੫, ਪੰਨਾ ੯੯)

ਫਿਰ ਕਰਮ ਸਦਾ ਚੜ੍ਹਦੀ ਕਲਾ ਦਾ ਕਰਨਾ ਚਾਹੀਦਾ ਹੈ। ਕਿਉਂਕਿ ਇਹ ਜਨਮ ਕੁਛ ਚੰਗਾ ਕਰਨ ਵਾਸਤੇ ਮਿਲਿਆ ਹੈ।

"ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ।
ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ।"

(ਮਾਰੂ ਕੀ ਵਾਰ, ਮ. ੫, ਪੰਨਾ ੧੦੯੬)

ਪਰ ਚੰਗੇ ਕਰਮ ਉਹ ਆਪ ਹੀ ਕਿਰਪਾ ਕਰਕੇ ਕਰਾਉਂਦਾ ਹੈ।

"ਉਦਮੁ ਸੋਈ ਕਰਾਇ ਪ੍ਰਭੁ, ਮਿਲਿ ਸਾਧੂ ਗੁਣ ਗਾਉ।"

(ਮਾਝ, ਮ. ੫, ਪੰਨਾ ੧੩੭)

ਸਾਡੇ ਨਿੱਤ ਦੇ ਕੀਤੇ ਕਰਮ (ਕੰਮ) ਹੀ ਅਗਲੇ ਜਨਮ ਵਾਸਤੇ 'ਲੇਖ' ਬਣਦੇ ਹਨ। ਇਸ ਲਈ ਹਰ ਕਰਮ ਸੋਚ-ਸਮਝ ਕੇ ਕਰਨਾ ਚਾਹੀਦਾ ਹੈ।

"ਦਿਨੁ ਰਾਤਿ ਕਮਾਇਅੜੋ, ਸੋ ਆਇਓ ਮਾਥੈ।
ਜਿਸੁ ਪਾਸਿ ਲੁਕਾਇਦੜੋ, ਸੋ ਵੇਖੀ ਸਾਥੈ।"

(ਆਸਾ, ਮ. ੫, ਪੰਨਾ ੪੬੧)

ਗੁਰੂ ਨਾਨਕ ਦੇਵ ਜੀ ਵੀ ਐਸਾ ਵੀ ਵਿਚਾਰ ਪਰਗਟ ਕਰਦੇ ਹਨ।

"ਸੁਖੁ ਦੁਖੁ ਪੁਰਬ ਜਨਮ ਕੇ ਕੀਏ। ਸੋ ਜਾਣੈ, ਜਿਨਿ ਦਾਤੈ ਦੀਏ।
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਅਪਣਾ ਕੀਆ ਕਰਾਰਾ ਹੇ।"

(ਮਾਰੂ, ਮ. ੧, ਪੰਨਾ ੧੦੩੦)

ਕੁਛ ਧਰਮਾਂ ਦੇ ਪ੍ਰਚਾਰਕ ਇਹ ਭੁਲੇਖਾ ਪਾਉਣ ਦਾ ਯਤਨ ਕਰਿਆ ਕਰਦੇ ਹਨ, ਕਿ ਜੇ ਕੋਈ ਪ੍ਰਾਣੀ ਉਹਨਾਂ ਦੇ ਧਰਮ ਵਿਚ ਆ ਜਾਵੇ, ਤਾਂ

ਉਹਨਾਂ ਦਾ ਪੈਗੰਬਰ, ਖ਼ੁਦਾ ਦੀ ਦਰਗਾਹ ਵਿਚ, ਪ੍ਰਭੂ ਅੱਗੇ ਸਿਫ਼ਾਰਸ਼ ਕਰਕੇ, ਉਹਨਾਂ ਦੇ ਸਾਰੇ ਕੀਤੇ ਪਾਪ ਬਖ਼ਸ਼ਵਾ ਦੇਵੇਗਾ। ਪਰ ਗੁਰੂ ਨਾਨਕ ਦੇਵ ਜੀ ਅਜਹਾ ਲਾਰਾ ਬਿਲਕੁਲ ਨਹੀਂ ਲਾਉਂਦੇ। ਉਹ ਤਾਂ, ਇਸਦੇ ਉਲਟ, ਸਾਫ਼ ਸ਼ਬਦਾਂ ਵਿਚ ਕਹਿੰਦੇ ਹਨ :

"ਚੋਰ ਕੀ ਹਾਮਾ ਭਰੇ ਨ ਕੋਇ। ਚੋਰੁ ਕੀਆ ਚੰਗਾ ਕਿਉ ਹੋਇ।...
ਜੈਸਾ ਕਰੇ, ਸੁ ਤੈਸਾ ਪਾਵੈ। ਆਪਿ ਬੀਜਿ, ਆਪੇ ਹੀ ਖਾਵੈ।"

(ਧਨਾਸਰੀ, ਮ. ੧, ਪੰਨਾ ੬੬੨)

ਗੁਰਦੇਵ ਸਾਫ਼ ਕਹਿੰਦੇ ਹਨ, ਕਿ ਹਰ ਪ੍ਰਾਣੀ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਣਾ ਹੈ।

"ਜੇਹੇ ਕਰਮ ਕਮਾਇ, ਤੇਹਾ ਹੋਇਸੀ।"

(ਸੂਹੀ, ਮ. ੧, ਪੰਨਾ ੭੩੦)

"ਜੈਸਾ ਬੀਜੈ, ਸੋ ਲੁਣੇ, ਜੋ ਖਟੇ ਸੁ ਖਾਇ।"

(ਸੂਹੀ, ਮ. ੧, ਪੰਨਾ ੭੩੦)

"ਦਦੈ ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ।
ਜੋ ਮੈ ਕੀਆ, ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ।"

(ਰਾਗ ਆਸਾ, ਮ. ੧, ਪੰਨਾ ੪੩੩)

ਅਣਭਾਉਂਦੇ ਪਾਸਿਓਂ ਕਿਸੇ ਨੂੰ ਰੋਕਣ ਵਾਸਤੇ ਸਭ ਤੋਂ ਚੰਗਾ ਢੰਗ ਹੈ ਉਸਨੂੰ ਇਹ ਸੁਝਾਉਣਾ, ਕਿ ਇਸ ਰਾਹ 'ਤੇ ਚੱਲਣ ਨਾਲ ਕੀ ਕੀ ਘਾਟੇ ਹਨ। ਹਰ ਕਦਮ ਦੀ ਕੁਛ ਕੀਮਤ ਦੇਣੀ ਪੈਂਦੀ ਹੈ। ਸੋ ਹਰ ਕਦਮ ਸੋਚ ਸਮਝ ਕੇ ਉਠਾਉਣਾ ਚਾਹੀਦਾ ਹੈ। ਜੋ ਵੀ ਇਨਸਾਨ ਕਰੇ, ਸੋਚ ਵਿਚਾਰ ਕੇ ਕਰੇ, ਕਿਉਂਕਿ ਕੀਤੇ ਦਾ ਫਲ ਵੀ ਉਹਨੂੰ ਆਪ ਹੀ ਭੁਗਤਣਾ ਪੈਂਦਾ ਹੈ। ਗੁਰਦੇਵ ਇਸ ਮਸਲੇ ਉਤੇ ਆਪਣੀ 'ਬਾਣੀ' ਵਿਚ ਥਾਂ ਥਾਂ ਚੇਤਾਵਨੀ ਦੇਂਦੇ ਹਨ :

"ਕਰਿ ਕਰਿ ਕਰਣਾ, ਲਿਖਿ ਲੈ ਜਾਹੁ। ਆਪੇ ਬੀਜਿ, ਆਪੇ ਹੀ ਖਾਹੁ।"

(ਜਪੁ, ਪੰਨਾ ੪)

"ਆਪਿ ਬੀਜਿ, ਆਪੇ ਹੀ ਖਾਇ॥" (ਸਿਰੀ ਰਾਗ, ਮ. ੧, ਪੰਨਾ ੨੫)

"ਫਲੁ ਤੇਵੇਹੋ ਪਾਈਐ, ਜੇਵੇਹੀ ਕਾਰ ਕਮਾਈਐ।"

(ਆਸਾ ਦੀ ਵਾਰ, ਮ. ੧, ਪੰਨਾ ੪੬੮)

"ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ।"

(ਆਸਾ ਦੀ ਵਾਰ, ਮ. ੧, ਪੰਨੇ ੪੭੦-੪੭੧)

"ਕੀਤਾ ਆਪੋ ਆਪਣਾ, ਆਪੇ ਹੀ ਲੇਖਾ ਸੰਢੀਐ।"

(ਆਸਾ ਦੀ ਵਾਰ, ਮ. ੧, ਪੰਨਾ ੪੭੩)

"ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ।"

(ਆਸਾ ਦੀ ਵਾਰ, ਮ. ੧, ਪੰਨਾ ੪੭੪)

ਜੇਹੋ ਜੇਹੀ ਕਮਾਈ ਮਨੁੱਖ ਏਥੇ ਕਰਦਾ ਹੈ, ਓਸਾ ਫਲ ਅੱਗੇ ਮਿਲਦਾ ਹੈ।

"ਨਾਨਕ ਏਥੈ ਕਮਾਵੈ, ਸੋ ਮਿਲੈ, ਆਗੈ ਪਾਇ ਜਾਇ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੫੬)

"ਜੋ ਬੀਜੈ, ਸੋਈ ਫਲੁ ਪਾਏ। (ਮਾਝ, ਮ. ੩, ਪੰਨਾ ੧੧੩)

"ਜੋ ਕਿਛੁ ਕਰਤੁ ਹੈ, ਸੋਈ ਕੋਈ ਹੈ ਰੇ, ਤੈਸੇ ਜਾਇ ਸਮਾਹੀ।"

(ਗਉੜੀ, ਮ. ੩, ਪੰਨਾ ੧੬੨)

ਚੌਥੇ ਪਾਤਸ਼ਾਹ ਸਰੀਰ ਨੂੰ ਕਰਮ ਦੀ ਧਰਤੀ ਕਹਿੰਦੇ ਹਨ। ਏਥੇ ਜੇਹਾ ਕੋਈ ਬੀਜੇਗਾ, ਓਹੋ ਫਲ ਪਰਾਪਤ ਹੋਵੇਗਾ।

"ਕਰਮ ਧਰਤੀ ਸਰੀਰੁ ਕਲਿਜੁਗ ਵਿਚਿ,
ਜੈਹਾ ਕੋ ਬੀਜੇ, ਤੇਹਾ ਕੋ ਖਾਏ।"

(ਗਉੜੀ ਕੀ ਵਾਰ, ਮ. ੪, ਪੰਨਾ ੩੦੮)

ਏਸੇ ਦੀ ਪੁਸ਼ਟੀ ਪੰਜਵੇਂ ਪਾਤਸ਼ਾਹ ਕਰਦੇ ਹਨ।

"ਜੇਹਾ ਬੀਜੈ, ਸੋ ਲੁਣੈ, ਕਰਮਾ ਸੰਦੜਾ ਖੇਤੁ।"(ਮਾਝ, ਮ. ੫, ਪੰਨਾ ੧੩੪)

"ਆਪੇ ਬੀਜਿ, ਆਪੇ ਹੀ ਖਾਹੁ। ਨਾਨਕ ਹੁਕਮੀ ਆਵਹੁ ਜਾਹੁ।"

(ਜਪੁ, ਗੁਰੂ ਨਾਨਕ, ਪੰਨਾ ੪)

ਗੁਰੂ ਗੋਬਿੰਦ ਸਿੰਘ ਮਹਾਰਾਜ ਫ਼ੁਰਮਾਉਂਦੇ ਹਨ, ਕਿ ਇਕ ਨਾਮ (ਰਮਾਤਮਾ) ਦੇ ਆਸਰੇ ਤੋਂ ਬਿਨਾਂ ਕੀਤੇ ਹੋਏ ਸਭ ਕਰਮ ਧਰਮ

ਬੇ-ਅਰਥ ਹਨ।

"ਸਭ ਕਰਮ ਫੋਕਟ ਜਾਨ। ਸਭ ਧਰਮ ਨਿਹਫਲ ਮਾਨ।
ਬਿਨ ਏਕ ਨਾਮ ਅਧਾਰ। ਸਭ ਕਰਮ ਭਰਮ ਬਿਚਾਰ।"

(ਅਕਾਲ ਉਸਤਤਿ, ਪਾ. ੧੦)

ਫ਼ਰੀਦ ਜੀ ਕਹਿੰਦੇ ਹਨ :

"ਫਰੀਦਾ, ਅਮਲ ਜਿ ਕੀਤੇ ਦੁਨੀ ਵਿਚਿ, ਦਰਗਾਹ ਆਏ ਕੰਮਿ।"

(ਸਲੋਕ ਫਰੀਦ, ਪੰਨਾ ੧੩੮੩)

ਆਪ ਆਖ਼ਰੀ ਚੇਤਾਵਨੀ ਦੇਂਦੇ ਹਨ, ਕਿ ਉਹ ਕੰਮ ਕੀਤਾ ਹੀ ਕਿਉਂ ਜਾਏ, ਜਿਸਦਾ ਕੋਈ ਗੁਣ ਨਾ ਹੋਵੇ।

"ਫਰੀਦਾ, ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।
ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ।"

(ਸਲੋਕ ਫਰੀਦ, ਪੰਨਾ ੧੩੮੧)

# ਮੁਕਤੀ

(ਜੀਵਨ-ਮੁਕਤ)

ਪੁਰਾਤਨ ਵਿਚਾਰਾਂ ਅਨੁਸਾਰ 'ਮੁਕਤੀ' ਦਾ ਅਰਥ ਹੈ ਜੰਮਣ ਮਰਣ ਤੋਂ ਰਹਿਤ ਹੋ ਕੇ ਕਿਸੇ ਉੱਤਮ ਅਸਥਾਨ (ਇੰਦਰ ਪੁਰੀ, ਸ਼ਿਵ ਪੁਰੀ, ਸੁਰਗ ਆਦਿ) ਵਿਚ ਸਥਾਈ ਵਾਸਾ। ਜਾਂ ਦੂਸਰੇ ਸ਼ਬਦਾਂ ਵਿਚ ਸੁਰਗ ਦੀ ਪਰਾਪਤੀ ਦਾ ਨਾਮ ਹੀ 'ਮੁਕਤੀ' ਹੈ। ਸਿੱਖ ਮਤ ਅਨੁਸਾਰ ਮੁਕਤੀ ਇਕ ਅਸਲੋਂ ਨਗੂਣੀ ਜੇਹੀ ਪਰਾਪਤੀ ਹੈ। ਇਸ ਵਾਸਤੇ ਸਿੱਖੀ ਇਸਦਾ ਤਿਆਗ ਕਰਦੀ ਹੈ।

"ਕਈ ਬੈਕੁੰਠ ਨਾਹੀ ਲਵੈ ਲਾਗੇ। ਮੁਕਤਿ ਬਪੁੜੀ ਭੀ ਗਿਆਨੀ ਤਿਆਗੇ।
ਏਕੰਕਾਰੁ ਸਤਿਗੁਰ ਤੇ ਪਾਈਐ, ਹਉ ਬਲਿ ਬਲਿ ਗੁਰ ਦਰਸਾਇਣਾ।"

(ਮਾਰੂ, ਮ. ੫, ਪੰਨਾ ੧੦੭੮)

ਪਰ ਸਵਾਲ ਹੈ, ਕਿ ਮੁਕਤੀ ਮਿਲੇ ਕਿਵੇਂ ?

"ਬਿਨੁ ਕਰਤੂਤੀ ਮੁਕਤਿ ਨ ਪਾਈਐ। ਮੁਕਤਿ ਪਦਾਰਥੁ ਨਾਮੁ ਧਿਆਈਐ"
(ਗਉੜੀ, ਮ. ੫, ਪੰਨਾ ੨੦੧)

ਸਿੱਖੀ ਜਿਉਂਦੇ-ਜੀ ਹਰ ਕਿਸਮ ਦੇ ਬੰਧਨਾਂ ਤੋਂ ਮੁਕਤ ਹੋਣ ਨੂੰ ਪਹਿਲ ਦੇਂਦੀ ਹੈ। ਸਿੱਖ ਸਾਹਿਤ ਵਿਚ ਇਸ ਅਵਸਥਾ ਵਾਸਤੇ ਸ਼ਬਦ 'ਜੀਵਨ ਮੁਕਤ' ਵਰਤਿਆ ਹੈ। ਪਰ 'ਜੀਵਨ ਮੁਕਤ' ਹੈ ਕੌਣ ? ਚੌਥੇ ਪ ਤਸ਼ਾਹ ਫ਼ੁਰਮਉਂਦੇ ਹਨ :

"ਜੀਵਨ ਮੁਕਤਿ ਸੋ ਆਖੀਐ, ਮਰਿ ਜੀਵੈ ਮਰੀਆ।"
(ਆਸਾ, ਮ, ੪, ਪੰਨਾ ੪੪੯)

ਤੀਸਰੇ ਪਾਤਸ਼ਾਹ ਉਸਦੀ ਪਛਾਣ ਦੱਸਦੇ ਹਨ।

"ਗੁਰਮੁਖਿ ਜੀਵੈ ਮਰੈ ਪਰਵਾਣੁ। ਆਰਜਾ ਨ ਛੀਜੈ, ਸਬਦੁ ਪਛਾਣੁ।"
(ਮਾਝ, ਮ. ੩, ਪੰਨਾ ੧੨੪)

ਜਿੱਥੇ ਮਾਇਆ ਤੇ ਮੋਹ ਦਾ ਅਸਰ ਨਾ ਰਹਿ ਜਾਏ, ਉਹ ਜੀਵਨ ਮੁਕਤ ਹੈ। ਪਰ ਇਹ ਅਵਸਥਾ ਪਰਾਪਤ ਕਿਵੇਂ ਹੋਈ ?

"ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ।
ਵਿਚਹੁ ਆਪੁ ਮੁਆ, ਤਿਥੈ ਮੋਹੁ ਨ ਮਾਇਆ।"
(ਮਾਝ, ਮ. ੩, ਪੰਨਾ ੧੨੧)

ਅਸਲ ਵਿਚ ਆਤਮਾ ਦਾ ਪਰਮਾਤਮਾ ਵਿਚ ਅਭੇਦ ਹੋ ਜਾਣ ਦਾ ਨਾਮ ਹੀ 'ਜੀਵਨ ਮੁਕਤੀ' ਜਾਂ 'ਬ੍ਰਹਮ ਗਿਆਨ' ਹੈ। ਪਰ ਉਹਨਾਂ ਦੀ ਪਛਾਣ ਕੀ ਹੈ ?

"ਜਿਨ ਸਚੁ ਜਾਤਾ, ਸੇ ਸਚਿ ਸਮਾਣੇ।
ਹਰਿ ਗੁਣ ਗਾਵਹਿ ਸਚੁ ਵਖਾਣੇ।" (ਮਾਝ, ਮ. ੩, ਪੰਨਾ ੧੧੧)

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਦ੍ਰਿਸਟਿ ਬਿਕਾਰੀ ਦੁਰਮਤਿ ਭਾਗੀ, ਐਸਾ ਬ੍ਰਹਮ ਗਿਆਨੁ।"
(ਪ੍ਰਭਾਤੀ, ਮ. ੧, ਪੰਨਾ ੧੩੨੯)

ਬ੍ਰਹਮ ਗਿਆਨੀ ਵਾਸਤੇ ਸ਼ਬਦ 'ਸੂਚਾਚਾਰੀ' (ਸੁੱਚੇ ਆਚਰਣ ਵਾਲਾ) ਵਰਤਿਆ ਹੈ।

"ਸਬਦਿ ਮਿਲੇ, ਸੇ 'ਸੂਚਾਚਾਰੀ', ਸਾਚੀ ਦਰਗਹ ਮਾਨੇ।
ਅਨਦਿਨੁ ਨਾਮਿ ਰਤਨਿ ਲਿਵ ਲਾਗੇ, ਜੁਗਿ ਜੁਗਿ ਸਾਚਿ ਸਮਾਨੇ।"
(ਪ੍ਰਭਾਤੀ, ਮ. ੧, ਪੰਨਾ ੧੩੩੨)

ਪਰ ਸਚੁ (ਈਸ਼ਵਰ) ਵਿਚ ਅਭੇਦ ਹੋਣ ਵਾਸਤੇ 'ਆਪਾ' ਮਾਰਨਾ ਪੈਂਦਾ ਹੈ।

"ਆਪੁ ਗਵਾਏ, ਤਾ ਹਰਿ ਪਾਏ, ਹਰਿ ਸਿਉ ਸਹਜਿ ਸਮਾਵਣਿਆ।"
(ਮਾਝ, ਮ. ੩, ਪੰਨਾ ੧੧੮)

"ਨਾਨਕ, ਹਰਿਜਨ ਹਰਿ ਇਕੇ ਹੋਏ, ਹਰਿ ਜਪਿ ਹਰਿ ਸੇਤੀ ਰਲਿਆ।"
(ਵਡਹੰਸ, ਮ. ੪, ਪੰਨਾ ੫੬੨)

ਉਸਦੀ ਪਰਾਪਤੀ ਵਾਸਤੇ ਪਹਿਲੀ ਸ਼ਰਤ ਹੈ 'ਨਿਸ਼ਕਾਮ ਸੇਵਾ'।

"ਸੇਵਾ ਕਰਤ ਹੋਇ ਨਿਹਕਾਮੀ। ਤਿਸੁ ਕਉ ਹੋਤ ਪਰਾਪਤਿ ਸੁਆਮੀ।"
(ਗਉੜੀ, ਸੁਖਮਨੀ, ਮ. ੫, ਪੰਨੇ ੨੮੬-੮੭)

ਪਹੁੰਚੇ ਹੋਏ ਪੁਰਸ਼ ਦੇ ਮਨ ਦੀ ਅਵਸਥਾ ਹਜ਼ੂਰ ਇਉਂ ਬਿਆਨਦੇ ਹਨ :

"ਬਿਸਰਿ ਗਈ ਸਭ ਤਾਤਿ ਪਰਾਈ।
ਜਬ ਤੇ ਸਾਧ ਸੰਗਤਿ ਮੋਹਿ ਪਾਈ।
ਨਾ ਕੋ ਬੈਰੀ, ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ।
ਜੋ ਪ੍ਰਭ ਕੀਨੋ, ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ।
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ।"
(ਕਾਨੜਾ, ਮ. ੫, ਪੰਨਾ ੧੨੯੯)

"ਸਾਜਨੁ ਦੁਸਟੁ ਜਾ ਕੈ ਏਕ ਸਮਾਨੈ। ਜੇਤਾ ਬੋਲਣੁ, ਤੇਤਾ ਗਿਆਨੈ।"
(ਗਉੜੀ, ਮ. ੫, ਪੰਨਾ ੨੩੬)

ਜੀਵਨ ਮੁਕਤ ਪੁਰਸ਼ ਦੇ ਕੁਛ ਲੱਛਣ ਇਉਂ ਲਿਖੇ ਹਨ।

"ਪ੍ਰਭ ਕੀ ਆਗਿਆ ਆਤਮ ਹਿਤਾਵੈ। 'ਜੀਵਨ ਮੁਕਤਿ' ਸੋਊ ਕਹਾਵੈ।
ਤੈਸਾ ਹਰਖੁ, ਤੈਸਾ ਉਸੁ ਸੋਗੁ। ਸਦਾ ਅਨੰਦ ਤਹ ਨਹੀ ਬਿਓਗ।
ਤੈਸਾ ਸੁਵਰਨੁ, ਤੈਸੀ ਉਸੁ ਮਾਟੀ। ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ।

ਤੈਸਾ ਮਾਨੁ, ਤੈਸਾ ਅਭਿਮਾਨੁ । ਤੈਸਾ ਰੰਕੁ, ਤੈਸਾ ਰਾਜਾਨੁ ।
ਜੋ ਵਰਤਾਇ, ਸਾਈ ਜੁਗਤਿ ।
ਨਾਨਕ, ਓਹੁ ਪੁਰਖੁ ਕਹੀਐ 'ਜੀਵਨ ਮੁਕਤਿ' ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੫)

ਉਸ ਪਹੁੰਚੇ ਹੋਏ ਪੁਰਸ਼ ਵਾਸਤੇ ਹਜ਼ੂਰ ਨੇ ਸ਼ਬਦ 'ਪਰ ਉਪਕਾਰੀ' ਵੀ ਵਰਤਿਆ ਹੈ, ਤੇ ਉਸਨੂੰ ਜਨਮ ਮਰਨ ਤੋਂ ਰਹਿਤ ਕਿਹਾ ਹੈ ।

"ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ।
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ।"

(ਸੂਹੀ, ਮ. ੫, ਪੰਨਾ ੭੪੯)

ਉਹਨਾਂ ਨੂੰ 'ਰੱਬ ਵਰਗੇ' ਵੀ ਕਿਹਾ ਹੈ।

"ਜਿਨਾ ਨ ਵਿਸਰੈ ਨਾਮੁ, ਸੇ ਕਨੇਹਿਆ ।
ਭੇਦੁ ਨ ਜਾਣਹੁ ਮੂਲਿ, ਸਾਂਈ ਜੇਹਿਆ ।"

(ਆਸਾ, ਮ, ੫, ਪੰਨਾ ੩੯੭)

ਨੌਂਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ, ਕਿ ਇਹ ਕਰਨੀ ਹੈ ਤਾਂ ਕਠਨ, ਪਰ ਪ੍ਰਭੂ ਦੀ ਪਰਾਪਤੀ ਵਾਸਤੇ ਜੀਵਨ ਗੁਜ਼ਾਰਨਾ ਐਸਾ ਹੀ ਚਾਹੀਦਾ ਹੈ।

"ਸਾਧੋ, ਮਨ ਕਾ ਮਾਨੁ ਤਿਆਗਉ ।
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ ।
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ ।
ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ।
ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ ।
ਜਨ ਨਾਨਕ ਇਹੁ ਖੇਲੁ ਕਠਨੁ ਹੈ, ਕਿਨਹੂੰ ਗੁਰਮੁਖਿ ਜਾਨਾ ।"

(ਗਉੜੀ, ਮ. ੯, ਪੰਨਾ ੨੧੯)

ਫਿਰ ਉਸਦੀ ਪਰਾਪਤੀ ਹੋ ਜਾਣ ਉਤੇ ਮਹਾਰਾਜ ਇਉਂ ਖ਼ੁਸ਼ੀ ਰਗਟ ਕਰਦੇ ਹਨ ।

"ਮਾਈ, ਮੈ ਧਨੁ ਪਾਇਓ ਹਰਿ ਨਾਮੁ ।
ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸ਼ਰਾਮੁ ।

ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ ।
ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ ।
ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ ।
ਤ੍ਰਿਸਨਾ ਸਕਲ ਬਿਨਾਸੀ ਮਨ ਤੇ, ਨਿਜ ਸੁਖ ਸਾਹਿ ਸਮਾਇਆ ।
ਜਾਕਉ ਹੋਤ ਦਇਆਲੁ ਕਿਰਪਾਨਿਧਿ, ਸੋ ਗੋਬਿੰਦ ਗੁਨ ਗਾਵੈ ।
ਕਹੁ ਨਾਨਕ ਇਹ ਬਿਧਿ ਕੀ ਸੰਪੈ, ਕੋਊ ਗੁਰਮੁਖਿ ਪਾਵੈ ।"

(ਬਸੰਤ, ਮ. ੯, ਪੰਨਾ ੧੧੮੬)

ਪਰਮਾਤਮਾ ਨਾਲ ਮਿਲੇ ਹੋਏ ਪੁਰਸ਼ ਦੀ ਅਵਸਥਾ ਦੱਸਦੇ ਹਨ :

"ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ।
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ ।
ਨਹ ਨਿੰਦਿਆ, ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ।
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ।
ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ ।
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ ।
ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ।
ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ।"

(ਸੋਰਠਿ, ਮ. ੯, ਪੰਨੇ ੬੩੩-੩੪)

ਪਹੁੰਚੇ ਹੋਏ ਪੁਰਸ਼ ਤੇ ਰੱਬ ਵਿਚ ਕੋਈ ਭੇਦ ਨਹੀਂ ।

"ਜੋ ਪ੍ਰਾਨੀ ਨਿਸਦਿਨਿ ਭਜੈ, ਰੂਪ ਰਾਮ ਤਿਹ ਜਾਨੁ ।
ਹਰਿ ਜਨ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ ।"

(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨਾ ੧੪੨੭)

"ਜਿਹ ਘਟਿ ਸਿਮਰਨੁ ਰਾਮ ਕੋ, ਸੋ ਨਰੁ ਮੁਕਤਾ ਜਾਨੁ ।
ਤਿਹਿ ਨਰ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ ।"

(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨਾ ੧੪੨੮)

ਦਸਵੇਂ ਪਾਤਸ਼ਾਹ ਵੀ ਏਸੇ ਵਿਚਾਰ ਦੀ ਪੁਸ਼ਟੀ ਕਰਦੇ ਹਨ ।

"ਜਤਿ ਹਰਿ ਜਨ ਦੁਈ ਏਕ ਹੈ, ਬਿਬ ਬਿਚਾਰ ਕਛੁ ਨਾਹਿ ।

"ਜਲ ਤੇ ਉਪੰਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ।"

(ਬਚਿਤ੍ਰ ਨਾਟਕ, ਪਾ. ੧੦)

ਕਬੀਰ ਜੀ ਜੀਵਨ ਦੀ ਅੰਤਮ ਪਰਾਪਤੀ 'ਰੱਬ ਵਰਗੇ' ਹੋਣਾ ਦੱਸਦੇ ਹਨ। ਭਾਵ, ਜੋ ਜੋ ਸ਼ੁਭ ਗੁਣ ਰੱਬ ਵਾਸਤੇ ਕਲਪੇ ਗਏ ਹਨ, ਉਹਨਾਂ ਦੇ ਧਾਰਨੀ ਹੋਣਾ ਹੀ ਸਫਲਤਾ ਹੈ।

"ਕਬੀਰ ਰੋੜਾ ਹੋਇ ਰਹੁ ਬਾਟ ਕਾ, ਤਜਿ ਮਨ ਕਾ ਅਭਿਮਾਨੁ।
ਐਸਾ ਕੋਈ ਦਾਸੁ ਹੋਇ, ਤਾਹਿ ਮਿਲੈ ਭਗਵਾਨੁ।੧੪੬।
ਕਬੀਰ ਰੋੜਾ ਹੂਆ ਤ ਕਿਆ ਭਇਆ, ਪੰਥੀ ਕਉ ਦੁਖੁ ਦੇਇ।
ਐਸਾ ਤੇਰਾ ਦਾਸੁ ਹੈ, ਜਿਉ ਧਰਨੀ ਮਹਿ ਖੇਹ।੧੪੭।
ਕਬੀਰ ਖੇਹ ਹੂਈ ਤਉ ਕਿਆ ਭਇਆ, ਜੌ ਉਡਿ ਲਾਗੈ ਅੰਗ।
ਹਰਿ ਜਨੁ ਐਸਾ ਚਾਹੀਐ, ਜਿਉ ਪਾਨੀ ਸਰਬੰਗ।੧੪੮।
ਕਬੀਰ ਪਾਨੀ ਹੂਆ ਤ ਕਿਆ ਭਇਆ, ਸੀਰਾ ਤਾਤਾ ਹੋਇ।
ਹਰਿ ਜਨੁ ਐਸਾ ਚਾਹੀਐ, ਜੈਸਾ ਹਰਿ ਹੀ ਹੋਇ।੧੪੯।"

(ਸਲੋਕ ਕਬੀਰ, ਪੰਨਾ ੧੩੭੨)

ਪਰ ਰੱਬ ਵਰਗਾ ਮਨੁੱਖ ਤਾਂ ਬਣ ਸਕਦਾ ਹੈ, ਜੇ ਵਿਚੋਂ ਹਉਮੈ ਮਿਟ ਜਾਏ।

"ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ ਹਮ ਨਾਹੀ।
ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ।"

(ਗਉੜੀ, ਕਬੀਰ, ਪੰਨਾ ੩੩੯)

ਜਿਸ ਵੇਲੇ ਉਸ ਦੇ ਪ੍ਰੇਮ ਵਿਚ ਮਨ ਨਿਰਮਲ ਹੋ ਜਾਵੇ, ਫਿਰ ਤਾਂ ਮਗਰ ਲੱਗਾ ਫਿਰਦਾ ਹੈ।

'ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ।
ਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ।"

(ਸਲੋਕ ਕਬੀਰ, ਪੰਨਾ ੧੩੬੭)

ਵਿਚੋਂ ਹਉਮੈ ਨਿਕਲ ਗਈ, ਤਾਂ ਹਰ ਪਾਸੇ ਓਹਾ ਹੀ ਨਜ਼ਰ ਆਉਣ ਪਿਆ।

"ਕਬੀਰ ਤੂੰ ਤੂੰ ਕਰਤਾ ਤੂ ਹੁਆ, ਮੁਝ ਮਹਿ ਰਹਾ ਨ ਹੂੰ।
ਕਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ।"

(ਸਲੋਕ ਕਬੀਰ, ਪੰਨਾ ੧੩੭੫)

ਰਵਿਦਾਸ ਜੀ ਏਸੇ ਵਿਚਾਰ ਦੀ ਪੁਸ਼ਟੀ ਕਰਦੇ ਹਨ :

"ਜਬ ਹਮ ਹੋਤੇ, ਤਬ ਤੂ ਨਾਹੀ, ਅਬ ਤੂ ਹੀ, ਮੈ ਨਾਹੀ।"

(ਸੋਰਠਿ, ਰਵਿਦਾਸ, ਪੰਨਾ ੬੫੭)

ਰੱਬ ਤੇ ਸੰਤ ਵਿਚ ਕੋਈ ਭੇਦ ਨਹੀਂ।

"ਸੰਤ ਅਨੰਤਹਿ ਅੰਤਰੁ ਨਾਹੀ।" (ਆਸਾ, ਰਵਿਦਾਸ, ਪੰਨਾ ੪੮੬)

ਇਸ ਅਭੇਦਤਾ ਨੂੰ ਮਹਿਸੂਸ ਕਰਦੇ ਹੋਏ ਰਵਿਦਾਸ ਜੀ ਪ੍ਰਭੂ ਨਾਲ ਆਪਣਿਆਂ ਵਾਂਗ ਗੱਲਾਂ ਕਰਦੇ ਹਨ।

"ਤੋਹੀ ਮੋਹੀ, ਮੋਹੀ ਤੋਹੀ, ਅੰਤਰੁ ਕੈਸਾ।
ਕਨਕ ਕਟਿਕ, ਜਲ ਤਰੰਗ ਜੈਸਾ।
ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ।
ਪਤਿਤ ਪਾਵਨ ਨਾਮੁ ਕੈਸੇ ਹੁੰਤਾ।
ਤੁਮ ਜੁ ਨਾਇਕ ਆਛਹੁ ਅੰਤਰਜਾਮੀ।
ਪ੍ਰਭ ਤੇ ਜਨੁ ਜਾਨੀਜੈ, ਜਨ ਤੇ ਸੁਆਮੀ।
ਸਰੀਰੁ ਆਰਾਧੈ, ਮੋ ਕਉ ਬੀਚਾਰੁ ਦੇਹੂ।
ਰਵਿਦਾਸ ਸਮਦਲ ਸਮਝਾਵੈ ਕੋਊ।"

(ਸਿਰੀ ਰਾਗ, ਰਵਿਦਾਸ, ਪੰਨਾ ੯੩)

## ਉਦਾਸ

ਪੁਰਾਣੇ ਸਮੇਂ ਅੰਦਰ ਇਹ ਵੀ ਇਕ ਬੜਾ ਭੁਲੇਖਾ ਪਾਇਆ ਹੋਇਆ ਸੀ, ਕਿ ਗਰਿਸਤ ਵਿਚ ਭਗਤੀ ਨਹੀਂ ਹੋ ਸਕਦੀ, ਰੱਬ ਨੂੰ ਪਰਾਪਤ ਨਹੀਂ ਕੀਤਾ ਜਾ ਸਕਦਾ। ਸਿੱਖੀ ਨੇ ਇਹ ਭਰਮ ਵੀ ਦੂਰ ਕਰ ਦਿਤਾ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਸਚਿ ਸਿਮਰਿਐ ਹੋਵੈ ਪਰਗਾਸੁ। ਤਾ ਤੇ ਬਿਖਿਆ ਮਹਿ ਰਹੈ ਉਦਾਸੁ।
ਸਤਿਗੁਰ ਕੀ ਐਸੀ ਵਡਿਆਈ। ਪੁਤ੍ਰ ਕਲਤ੍ਰ ਵਿਚੇ ਗਤਿ ਪਾਈ।"

(ਧਨਾਸਰੀ, ਮ. ੧, ਪੰਨਾ ੬੬੧)

ਕੀ 'ਉਦਾਸ' ਧਾਰਨ ਕਰਨ ਵਾਸਤੇ ਘਰ ਛਡ ਕੇ ਜੰਗਲਾਂ ਵਿਚ ਜਾਣਾ ਜ਼ਰੂਰੀ ਹੈ ? ਤੀਸਰੇ ਪਾਤਸ਼ਾਹ ਦਾ ਉਤਰ ਹੈ :

"ਮਨ ਰੇ, ਗ੍ਰਿਹ ਹੀ ਮਾਹਿ 'ਉਦਾਸ'।
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ।"

(ਸਿਰੀ ਰਾਗ, ਮ. ੩ ,ਪੰਨਾ ੨੬)

"ਊਤਮੁ, ਜਨਮੁ ਸੁਥਾਨਿ ਹੈ ਵਾਸਾ।
ਸਤਿਗੁਰੁ ਸੇਵਹਿ, ਘਰ ਮਾਹਿ 'ਉਦਾਸਾ'।"

(ਮਾਝ, ਮ. ੩, ਪੰਨਾ ੧੨੭)

"ਨਾਨਕ, ਹਉਮੈ ਮਾਰੇ, ਸਦਾ 'ਉਦਾਸਾ'।"

(ਆਸਾ, ਮ. ੩, ਪੰਨਾ ੩੬੨)

"ਹਰਿ ਜਨ ਮਾਇਆ ਮਾਹਿ ਨਿਸਤਾਰੇ।"

(ਬਿਲਾਵਲ, ਮ. ੩, ਪੰਨਾ ੭੫੭)

"ਮਨ ਰੇ, ਦੂਜਾ ਭਾਉ ਚੁਕਾਇ।
ਅੰਤਰਿ ਤੇਰੈ ਹਰਿ ਵਸੈ, ਗੁਰ ਸੇਵਾ ਸੁਖੁ ਪਾਇ।"

ਸਿਰੀ ਰਾਗ, ਮ. ੩, ਪੰਨਾ ੩੩)

"ਹਰਿ ਸੇਤੀ ਮਨੁ ਰਵਿ ਰਹਿਆ, ਘਰ ਹੀ ਮਾਹਿ ਉਦਾਸੁ।"

(ਸਿਰੀ ਰਾਗ, ਮ. ੩, ਪੰਨਾ ੨੬)

"ਅਨਹਦੁ ਵਾਜੈ, ਨਿਜਘਰਿ ਵਾਸਾ।
ਨਾਮਿ ਰਤੇ, ਘਰ ਮਾਹਿ ਉਦਾਸਾ।" (ਗਉੜੀ, ਮ. ੩, ਪੰਨਾ ੧੬੧)

"ਬਨੁ ਬਨੁ ਫਿਰਤੀ ਖੋਜਤੀ, ਹਾਰੀ ਬਹੁ ਅਵਗਾਹਿ।
ਨਾਨਕ ਭੇਟੇ ਸਾਧ ਜਬ, ਹਰਿ ਪਾਇਆ ਮਨ ਮਾਹਿ।"

(ਆਸਾ, ਮ. ੫, ਪੰਨਾ ੪੫੫)

"ਢਢਾ ਢੂਢਤ ਕਹ ਫਿਰਹੁ, ਢੂਢਨੁ ਇਆ ਮਨ ਮਾਹਿ।

ਸੰਗਿ ਤੁਹਾਰੈ ਪ੍ਰਭੁ ਬਸੈ, ਬਨੁ ਬਨੁ ਕਹਾ ਫਿਰਾਹਿ ।"

(ਗਉੜੀ, ਬਾਵਨ ਆਖਰੀ, ਮ. ੫, ਪੰਨਾ ੨੫੬)

"ਸਭ ਕਿਛੁ ਘਰ ਮਹਿ, ਬਾਹਰਿ ਨਾਹੀ।
ਬਾਹਰਿ ਟੋਲੈ, ਸੋ ਭਰਮਿ ਭੁਲਾਹੀ।
ਗੁਰਪਰਸਾਦੀ ਜਿਨੀ ਅੰਤਰਿ ਪਾਇਆ,
ਸੋ ਅੰਤਰਿ ਬਾਹਰਿ ਸੁਹੇਲਾ ਜੀਉ।" (ਮਾਝ, ਮ. ੫, ਪੰਨਾ ੧੦੨)

"ਜਿਨਿ ਤੂੰ ਜਾਤਾ, ਸੋ ਗਿਰਸਤ ਉਦਾਸੀ ਪਰਵਾਣੁ।
ਨਾਮ ਰਤਾ, ਸੋਈ ਨਿਰਬਾਣੁ।" (ਆਸਾ, ਮ. ੫, ਪੰਨਾ ੩੮੫)

"ਹਰਿ ਹਰਿ ਜਪਤ ਸਰਬ ਸੁਖ ਪਾਏ, ਬੀਚੇ ਗ੍ਰਸਤ ਉਦਾਸ।"

(ਸਾਰੰਗ, ਮ. ੫, ਪੰਨਾ ੧੨੨੨)

"ਕਹੁ ਨਾਨਕ ਗੁਰੁ ਪੂਰਾ ਭੇਟਿਆ, ਪਰਵਾਣੁ ਗਿਰਸਤ ਉਦਾਸ।"

(ਗੂਜਰੀ, ਮ. ੫, ਪੰਨਾ ੪੯੬)

ਨੌਂਵੇਂ ਪਾਤਸ਼ਾਹ, ਜੰਗਲਾਂ ਵਿਚ ਭਟਕਣ ਦੀ ਥਾਂ ਉਸਨੂੰ ਅੰਦਰੋਂ ਖੋਜਣ ਦੀ ਪ੍ਰੇਰਨਾ ਕਰਦੇ ਹਨ।

"ਕਾਹੇ ਰੇ ਬਨ ਖੋਜਨ ਜਾਈ।
ਸਰਬ ਨਿਵਾਸੀ, ਸਦਾ ਅਲੇਪਾ, ਤੋਹੀ ਸੰਗਿ ਸਮਾਈ।
ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ।
ਤੈਸੇ ਹੀ ਹਰਿ ਬਸੇ ਨਿਰੰਤਰਿ, ਘਟ ਹੀ ਖੋਜਹੁ ਭਾਈ।
ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ।
ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ।"

(ਧਨਾਸਰੀ, ਮ. ੯, ਪੰਨਾ ੬੮੪)

## ਭਾਣਾ

'ਭਾਣਾ' ਤੇ 'ਤਕਦੀਰ' ਇਕ ਨਹੀਂ। ਤਕਦੀਰ ਉਸਨੂੰ ਕਿਹਾ ਜਾਂਦਾ ਹੈ, ਜੋ ਦੁਖ ਸੁਖ ਕੀਤੇ ਕਰਮਾਂ ਦਾ ਫਲ ਹੋਵੇ। ਉਸ ਬਾਰੇ ਕਿਸੇ 'ਤੇ ਗਿਲ੍ਹਾ

ਨਹੀਂ ਕੀਤਾ ਜਾ ਸਕਦਾ।

ਭਾਣਾ ਉਹ ਹੈ, ਜੋ ਮਹਾਪੁਰਸ਼ ਰੱਬ ਦੀ ਰਜ਼ਾ ਸਮਝ ਕੇ ਪਰਵਾਨ ਕਰ ਲੈਂਦੇ ਹਨ। ਉਹ ਦੁਖ ਜਾਂ ਸਖ ਉਹਨਾਂ ਦੇ ਆਪਣੇ ਕਰਮਾਂ ਦਾ ਫਲ ਨਹੀਂ ਹੁੰਦਾ, ਸਗੋਂ ਉਸਨੂੰ ਈਸ਼ਵਰ ਦੀ ਮਿਹਰ ਜਾਂ ਦਾਤ ਸਮਝ ਕੇ ਮਾਣਿਆਂ ਜਾਂਦਾ ਹੈ। ਹਰ ਔਕੜ ਨੂੰ ਸ਼ਰਧਾਲੂ ਇਹ ਮੰਨ ਕੇ ਜੀ ਆਇਆਂ ਕਹਿੰਦਾ ਹੈ :

"ਏਹਿ ਭਿ ਦਾਤਿ ਤੇਰੀ ਦਾਤਾਰ।" (ਜਪੁ, ਗੁਰੂ ਨਾਨਕ, ਪੰਨਾ ੫)

ਇਹ ਹੈ 'ਭਾਣਾ'। ਜਪੁ ਸਾਹਿਬ ਦੇ ਆਰੰਭ ਵਿਚ ਹੀ ਮਹਾਰਾਜ ਕਹਿੰਦੇ ਹਨ :

"ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ।"
(ਜਪੁ, ਪੰਨਾ ੧)

ਹਰ ਕਾਰਜ ਉਸਦੇ ਹੁਕਮ ਵਿਚ ਕਰਨ ਦਾ ਨਾਮ ਭਾਣਾ ਹੈ।

"ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ।" (ਜਪੁ, ਪੰਨਾ ੮)

ਭਾਣਾ ਮੰਨਣ ਦਾ ਵੀ ਇਕ ਅਨੋਖਾ ਰਸ ਹੈ, ਜਿਸ ਨਾਲ ਸਾਰੇ ਭਰਮ ਦੂਰ ਹੋ ਜਾਂਦੇ ਹਨ।

"ਜਿਨਾ ਭਾਣੇ ਕਾ ਰਸੁ ਆਇਆ। ਤਿਨ ਵਿਚਹੁ ਭਰਮੁ ਚੁਕਾਇਆ।"
(ਸਿਰੀ ਰਾਗ, ਮ. ੧, ਪੰਨਾ ੭੨)

"ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ।"
(ਸਾਰੰਗ ਕੀ ਵਾਰ, ਮ. ੨, ਪੰਨਾ ੧੨੩੯)

"ਸੋਈ ਕਰਣਾ, ਜਿ ਆਪਿ ਕਰਾਏ। ਜਿਥੈ ਰਖੈ, ਸਾ ਭਲੀ ਜਾਏ।
ਸੋਈ ਸਿਆਣਾ, ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ।"
(ਮਾਝ, ਮ. ੫, ਪੰਨਾ ੧੦੮)

ਗੁਰਦੇਵ ਕਹਿੰਦੇ ਹਨ, ਕਿ ਮੈਂ ਬੁਲਾਇਆ ਹੀ ਓਸ ਦਾ ਬੋਲਦਾ ਹਾਂ।

"ਬੋਲਾਇਆ ਬੋਲੀ ਖਸਮ ਦਾ।" (ਸਿਰੀ ਰਾਗ, ਮ. ੫, ਪੰਨਾ ੭੪)

"ਬੇਸੁਮਾਰ ਅਥਾਹ ਅਗਨਤ ਅਤੋਲੈ।

ਜਿਉ ਬੁਲਾਵਹੁ, ਤਿਉ ਨਾਨਕ ਦਾਸ ਬੋਲੈ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੯੨)

"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ।
ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ ।
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ ।
ਪਖਾ ਫੇਰੀ, ਪਾਣੀ ਢੋਵਾ, ਜੋ ਦੇਵਹਿ ਸੋ ਖਾਈ ।
ਨਾਨਕੁ, ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ ।"

(ਸੂਹੀ, ਮ. ੪, ਪੰਨਾ ੭੫੭)

ਗੁਰੂ ਅਰਜਨ ਦੇਵ ਹਰ ਘਟਨਾ ਨੂੰ ਉਸਦਾ ਕੀਤਾ ਸਮਝਕੇ ਮਿੱਠਾ ਕਰਕੇ ਮੰਨਦੇ ਹਨ ।

"ਤੇਰਾ ਕੀਆ ਮੀਠਾ ਲਾਗੈ । ਹਰਿਨਾਮੁ ਪਥਾਰਥੁ ਨਾਨਕੁ ਮਾਗੈ ।"

(ਆਸਾ, ਮ. ੫, ਪੰਨਾ ੩੯੪)

ਭਗਤ ਨਾਮਦੇਵ ਜੀ ਕਹਿੰਦੇ ਹਨ :

"ਜੌ ਰਾਜੁ ਦੇਹਿ, ਤ ਕਵਨ ਬਡਾਈ ।
ਜ ਭੀਖ ਮੰਗਾਵਹਿ ਤ ਕਿਆ ਘਟਿ ਜਾਈ ।"

(ਗੂਜਰੀ, ਨਾਮਦੇਵ, ਪੰਨਾ ੫੨੫)

## ਗੁਰਸਿੱਖ

ਸਿੱਖ ਸੰਸਕ੍ਰਿਤ ਦੇ ਸ਼ਬਦ 'ਸ਼ਿਸ਼' ਤੋਂ ਬਣਿਆਂ ਹੈ, ਅਰਥ ਹੈ ਸਿੱਖਿਆ ਗ੍ਰਹਿਣ ਕਰਨ ਵਾਲਾ, ਚੇਲਾ । ਪਰ ਇਸ ਵੇਲੇ ਇਸਦਾ ਪਰਚਲਤ ਅਰਥ ਹੈ, ਗੁਰੂ ਨਾਨਕ ਦੇਵ ਦਾ ਸਿੱਖ, ਸਿੱਖੀ ਰਹਿਤ ਮਰਯਾਦਾ ਵਿਚ ਰਹਿਣ ਵਾਲਾ ।

ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ, ਕਿ ਗੁਰੂ ਕਾ ਅਸਲੀ ਸਿੱਖ ਉਹ ਹੈ, ਜਿਸਦੇ ਅੰਦਰ ਹੋਰ ਕਿਸੇ ਦੂਸਰੇ ਦੀ ਸਿੱਖਿਆ ਧਾਰਨ ਕਰਨ ਦੀ ਗੁੰਜਾਇਸ਼ ਹੀ ਨਾ ਰਹਿ ਜਾਏ ।

"ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ।
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ।"

(ਮਾਝ, ਕੀ ਵਾਰ, ਮ. ੨, ੧੫੦)

ਸਿੱਖ ਦੀ ਰਹਿਣੀ ਬਾਬਤ ਚੌਥੇ ਪਾਤਸ਼ਾਹ ਇਉਂ ਲਿਖਦੇ ਹਨ :

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ।
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।
ਫਿਰ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ ।
ਜਿਸ ਨੋ ਦਇਆਲ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ।
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ, ਅਵਰਹ ਨਾਮੁ ਜਪਾਵੈ ।"

(ਗਉੜੀ ਕੀ ਵਾਰ, ਮ. ੪, ਪੰਨੇ ੩੦੫-੩੦੬)

ਗੁਰਸਿੱਖਾਂ ਦੀ ਵਡਿਆਈ ਕਰਦੇ ਹੋਏ ਹਜ਼ੂਰ ਇਕ ਥਾਂ ਹੋਰ ਲਿਖਦੇ ਹਨ :

"ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਹਿ ।"

(ਸਲੋਕ ਵਾਰਾਂ ਤੇ ਵਧੀਕ, ਮ. ੪, ਪੰਨਾ ੧੪੨੪)

ਸਿੱਖ ਤੇ ਗੁਰੂ ਦੀ ਅਭੇਦਤਾ ਬਾਰੇ ਆਪ ਫ਼ੁਰਮਾਉਂਦੇ ਹਨ ।

"ਗੁਰੂ ਸਿਖੁ, ਸਿਖੁ ਗੁਰੂ ਹੈ, ਏਕੋ ਗੁਰ ਉਪਦੇਸ ਚਲਾਏ ।"

(ਆਸਾ, ਮ. ੪, ਪੰਨਾ ੪੪੪)

"ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ,

ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ।"

(ਗਉੜੀ ਕੀ ਵਾਰ, ਮ. ੪, ਪੰਨਾ ੩੧੭)

ਸਿੱਖ ਪ੍ਰਭੂ ਦਾ ਪਿਆਰਾ ਹੈ, ਇਸ ਲਈ ਉਹ ਸਭ ਦਾ ਪਿਆਰਾ ਹੈ।

"ਜੋ ਹਰਿ ਕਾ ਪਿਆਰਾ, ਸੋ ਸਭਨਾ ਕਾ ਪਿਆਰਾ,
ਹੋਰ ਕੇਤੀ ਝਖਿ ਝਖਿ ਆਵੈ ਜਾਵੈ।"

(ਬਿਹਾਗੜੇ ਕੀ ਵਾਰ, ਮ. ੪, ਪੰਨਾ ੫੫੫)

ਜਿਵੇਂ ਮਾਂ ਬੱਚੇ ਦੀ ਪਾਲਣਾ ਕਰਦੀ ਹੈ, ਇਵੇਂ ਹੀ ਗੁਰੂ ਸਿੱਖ ਦੀ ਰਖਿਆ ਕਰਦਾ ਹੈ।

"ਜਿਉ ਜਨਨੀ ਸੁਤੁ ਜਣਿ ਪਾਲਤੀ, ਰਾਖੈ ਨਦਰਿ ਮਝਾਰਿ।
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ, ਖਿਨੁ ਖਿਨੁ ਪੋਚਾਰਿ।
ਤਿਉ ਸਤਿਗੁਰੁ ਗੁਰਸਿਖ ਰਾਖਤਾ, ਹਰਿ ਪ੍ਰੀਤਿ ਪਿਆਰਿ।"

(ਗਉੜੀ, ਮ. ੪, ਪੰਨਾ ੧੬੮)

"ਮਾਤਾ ਪ੍ਰੀਤਿ ਕਰੇ ਪੁਤੁ ਖਾਇ। ਮੀਨੇ ਪ੍ਰੀਤਿ ਭਈ ਜਲਿ ਨਾਇ।
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ।"

(ਗਉੜੀ, ਮ. ੪, ਪੰਨਾ ੧੬੪)

ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਕਿ ਗੁਰੂ ਸਿੱਖ ਦੇ ਹਰ ਪਰਕਾਰ ਦੇ ਬੰਧਨ ਕੱਟ ਦੇਂਦਾ ਹੈ, ਪਰ ਸ਼ਰਤ ਇਹ ਹੈ, ਕਿ ਸਿੱਖ ਬੁਰੇ ਕਰਮਾਂ ਤੋਂ ਹਟ ਜਾਵੇ।

"ਸਿਖ ਕੀ ਗੁਰੁ ਦੁਰਮਤਿ ਮਲੁ ਹਰੈ। ਗੁਰ ਬਚਨੀ ਹਰਿਨਾਮੁ ਉਚਰੈ।
ਸਤਿਗੁਰੁ ਸਿਖ ਕੇ ਬੰਧਨ ਕਾਟੈ। ਗੁਰ ਕਾ ਸਿਖੁ ਬਿਕਾਰ ਤੇ ਹਾਟੈ।"

(ਗਉੜੀ, ਸੁਖਮਨੀ, ਮ. ੫, ਪੰਨਾ ੨੮੬)

ਗੁਰੂ ਨਾਨਕ ਦੇਵ ਜੀ ਸਿੱਖ ਬਣਨ ਵਾਲੇ ਵਾਸਤੇ ਇਹ ਸ਼ਰਤ ਰਖਦੇ ਹਨ :

"ਤਨੁ ਮਨੁ ਗੁਰ ਪਹਿ ਵੇਚਿਆ, ਮਨੁ ਦੀਆ ਸਿਰੁ ਨਾਲਿ।"

(ਸਿਰੀ ਰਾਗ, ਮ. ੧, ਪੰਨਾ ੨੦)

ਤੀਸਰੇ ਪਾਤਸ਼ਾਹ ਆਪਣੇ ਵਿਚਾਰ ਇਉਂ ਪਰਗਟ ਕਰਦੇ ਹਨ।

"ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ।
ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ।
ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ।
ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ
ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ।"
(ਰਾਮਕਲੀ, ਅਨੰਦ, ਮ. ੩, ਪੰਨਾ ੯੧੯)

# ਮੁਸਲਮਾਨ, ਖੱਤਰੀ, ਪੰਡਤ ਆਦਿ

ਜਿੱਥੇ ਬਾਣੀ ਵਿਚ ਚੰਗੇ ਗੁਰ ਸਿੱਖ ਦੀ ਰਹਿਤ ਮਰਯਾਦਾ ਬਾਰੇ ਲਿਖਿਆ ਹੈ, ਓਥੇ ਹੋਰ ਧਰਮਾਂ ਨੂੰ ਮੰਨਣ ਵਾਲਿਆਂ ਵਾਸਤੇ ਵੀ ਲਿਖਿਆ ਹੈ। ਕੋਈ ਕਿਸੇ ਮੱਤ ਨੂੰ ਮੰਨੇ, ਪਰ ਮੰਨੇ ਸੱਚੇ ਦਿਲੋਂ ਤੇ ਚੰਗਾ ਇਨਸਾਨ ਬਣੇ ।

ਆਪ ਲਿਖਦੇ ਹਨ, ਕਿ ਚੰਗਾ 'ਮੁਸਲਮਾਨ' ਕੌਣ ਹੈ ।

"ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ।
ਅਵਲਿ ਅਉਲਿ ਦੀਨੁ ਕਰ ਮਿਠਾ, ਮਸਕਲ ਮਾਨਾ ਮਾਲ ਮੁਸਾਵੈ ।
ਹੋਇ ਮੁਸਲਿਮੁ ਦੀਨੁ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ।
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ, ਆਪੁ ਗਵਾਵੈ ।
ਤਉ ਨਾਨਕ ਸਰਬ ਜੀਆ ਮਿਹਰੰਮਤਿ, ਹੋਇ ਤ ਮੁਸਲਮਾਣੁ ਕਹਾਵੈ ।"
(ਮਾਝ ਕੀ ਵਾਰ, ਮ. ੧, ਪੰਨਾ ੧੪੧)

ਪੱਕਾ ਮੁਸਲਮਾਨ ਹੋਣ ਵਾਸਤੇ ਨਮਾਜ਼ ਕੇਹੋ ਜੇਹੀ ਪੜ੍ਹੇ ।

"ਪੰਜਿ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ ।
ਪਹਿਲਾ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ ।
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ।
ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ।

ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ।"

(ਮਾਝ ਕੀ ਵਾਰ, ਮ. ੧, ਪੰਨਾ ੧੪੧)

ਖੱਤਰੀ (ਛੱਤਰੀ) ਕੌਣ ਹੈ :

"ਖੱਤ੍ਰੀ ਸੋ, ਜੁ ਕਰਮਾ ਕਾ ਸੂਰ।

ਪੁੰਨ ਦਾਨ ਕਾ ਕਰੈ ਸਰੀਰੁ।

ਖੇਤੁ ਪਛਾਣੈ, ਬੀਜੈ ਦਾਨੁ। ਸੋ ਖਤ੍ਰੀ ਦਰਗਹ ਪਰਵਾਣੁ।"

[ਸਲੋਕ ਵਾਰਾਂ ਤੇ ਵਧੀਕ, ਮ. ੧, ਪੰਨਾ ੧੪੧੧]

ਬ੍ਰਾਹਮਣ ਕੌਣ ਹੈ :

"ਸੋ ਬ੍ਰਹਮਣੁ, ਜੋ ਬਿੰਦੈ* ਬ੍ਰਹਮੁ। ਜਪੁ ਤਪੁ ਸੰਜਮੁ ਕਮਾਵੈ ਕਰਮੁ।

ਸੀਲ ਸੰਤੋਖ ਕਾ ਰਖੈ ਧਰਮੁ।

ਬੰਧਨ ਤੋੜੈ, ਹੋਵੈ ਮੁਕਤੁ। ਸੋਈ ਬ੍ਰਹਮਣੁ ਪੂਜਣ ਜੁਗਤੁ।"

(ਸਲੋਕ ਵਾਰਾਂ ਤੇ ਵਧੀਕ, ਮ. ੧, ਪੰਨਾ ੧੪੧੧)

ਪਰ ਉਹ ਬ੍ਰਾਹਮਣ ਨਿੰਦਣ ਯੋਗ ਹੈ, ਜੋ ਲੋਕਾਂ ਨੂੰ ਸਮਝਾਉਣ ਦਾ ਯਤਨ ਕਰਦਾ ਹੈ, ਪਰ ਆਪ ਨਹੀਂ ਜਾਣਦਾ।

"ਅਵਰ ਉਪਦੇਸੈ, ਆਪਿ ਨ ਬੂਝੈ। ਐਸਾ ਬ੍ਰਾਹਮਣੁ ਕਹੀ ਨ ਸੂਝੈ।"

(ਆਸਾ, ਮ. ੫, ਪੰਨਾ ੩੭੨)

ਤਪੀਆ ਕੌਣ ?

"ਮਨ ਕਾ ਝੂਠਾ, ਝੂਠ ਕਮਾਵੈ। ਮਾਇਆ ਨੋ ਫਿਰੈ, ਤਪਾ ਸਦਾਵੈ।

ਭਰਮੇ ਭੂਲਾ ਸਭਿ ਤੀਰਥ ਗਹੈ। ਓਹੁ ਤਪਾ ਕੈਸੇ ਪਰਮ ਗਤਿ ਲਹੈ।

ਗੁਰ ਪਰਸਾਦੀ ਕੋ ਸਚੁ ਕਮਾਵੈ। ਨਾਨਕ, ਸੋ ਪਤਾ ਮੋਖੰਤਰੁ ਪਾਵੈ।੧।"

"ਸੋ ਤਪਾ, ਜਿ ਇਹੁ ਤਪੁ ਘਾਲੇ। ਸਤਿਗੁਰ ਨੋ ਮਿਲੈ, ਸਬਦੁ ਸਮਾਲੇ।

ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ।

ਨਾਨਕ, ਸੋ ਤਪਾ ਦਰਗਹਿ ਪਾਵੈ ਮਾਣੁ।੨।"

(ਰਾਮਕਲੀ ਕੀ ਵਾਰ, ਮ. ੩, ਪੰਨਾ ੯੪੮)

---

*ਬਿੰਦੈ : ਜਾਣਦਾ ਹੈ। ਬ੍ਰਹਮ (ਪਰਮਾਤਮਾ) ਨੂੰ ਜਾਣਦਾ ਹੈ।

'ਨਿਹਕਰਮੀ' ਕੌਣ ਹੈ ?

"ਸੋ 'ਨਿਹਕਰਮੀ' ਜੋ ਸਬਦੁ ਬੀਚਾਰੇ ।
ਅੰਤਰਿ ਤਤੁ ਗਿਆਨਿ. ਹਉਮੈ ਮਾਰੇ ।
ਨਾਮੁ ਪਦਾਰਥੁ ਨਉ ਨਿਧਿ ਪਾਏ, ਤ੍ਰੈ ਗੁਣ ਮੇਟਿ ਸਮਾਵਣਿਆ ।
ਹਉਮੈ ਕਰੇ, 'ਨਿਹਕਰਮੀ' ਨ ਹੋਵੈ । ਗੁਰ ਪਰਸਾਦੀ ਹਉਮੈ ਖੋਵੈ ।
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ, ਗੁਰ ਸਬਦੀ ਗੁਣ ਗਾਵਣਿਆ ।"

(ਮਾਝ, ਮ. ੩, ਪੰਨਾ ੧੨੮)

ਭਗਉਤੀ ਕੌਣ ਹੈ ?

"ਸੋ ਭਗਉਤੀ ਜੋ ਭਗਵੰਤੈ ਜਾਣੈ । ਗੁਰ ਪਰਸਾਦੀ ਆਪੁ ਪਛਾਣੈ ।
ਧਾਵਤੁ ਰਾਖੈ, ਇਕਤੁ ਘਰਿ ਆਣੈ । ਜੀਵਤੁ ਮਰੈ, ਹਰਿਨਾਮੁ ਵਖਾਣੈ ।
ਐਸਾ ਭਗਉਤੀ ਉਤਮੁ ਹੋਇ । ਨਾਨਕ ਸਚਿ ਸਮਾਵੈ ਸੋਇ ।"

(ਸਿਰੀ ਰਾਗ, ਮ. ੩, ਪੰਨਾ ੮੮)

'ਭਗਤ' ਕੌਣ ਹੈ ?

"ਸੋ ਭਗਤੁ, ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ ।"

(ਸੂਹੀ, ਮ. ੩, ਪੰਨਾ ੭੬੮)

'ਦਰਵੇਸ਼' ਕੋਈ ਵਿਰਲਾ ਹੀ ਹੁੰਦਾ ਹੈ ।

"ਦਰਵੇਸੀ ਕੋ ਜਾਣਸੀ, ਵਿਰਲਾ ਕੋ ਦਰਵੇਸੁ ।
ਜੇ ਘਰਿ ਘਰਿ ਹੰਢੈ ਮੰਗਦਾ, ਧਿਗੁ ਜੀਵਣ, ਧਿਗੁ ਵੇਸੁ ।
ਜੇ ਆਸਾ ਅੰਦੇਸਾ ਤਜਿ ਰਹੈ, ਗੁਰਮੁਖਿ ਭਿਖਿਆ ਨਾਉ ।
ਤਿਸ ਕੇ ਚਰਨ ਪਖਾਲੀਅਹਿ, ਨਾਨਕ ਹਉ ਬਲਿਹਾਰੈ ਜਾਉ ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੫੦)

'ਸੂਰਮਾ' ਕੌਣ ਹੈ ?

"ਨਾਨਕ, ਸੋ ਸੂਰਾ ਵਰੀਆਮੁ,
ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ।"

(ਸਿਰੀ ਰਾਗ ਕੀ ਵਾਰ, ਮ. ੩, ਪੰਨਾ ੮੬)

ਪਰ ਜੋ ਅਹੰਕਾਰ ਵਿਚ ਡੁੱਬਾ ਹੋਵੇ, ਉਹ ਸੱਚਾ ਸੂਰਮਾ ਨਹੀਂ ।

"ਸੂਰੇ ਏਹਿ ਨ ਆਖੀਅਹਿ, ਅਹੰਕਾਰਿ ਮਰਹਿ ਦੁਖੁ ਪਾਵਹਿ।
ਅੰਧੇ ਆਪੁ ਨ ਪਛਾਣਨੀ, ਦੂਜੈ ਪਚਿ ਜਾਵਹਿ।"

(ਮਾਰੂ ਕੀ ਵਾਰ, ਮ. ੩, ਪੰਨਾ ੧੦੮੯)

ਕਿਉਂਕਿ ਪਰਮਾਤਮਾ ਨੂੰ ਹੰਕਾਰ ਭਾਉਂਦਾ ਨਹੀਂ।

"ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕਿ ਸੁਣਾਵਹਿ।"

(ਮਾਰੂ ਕੀ ਵਾਰ, ਮ. ੩, ਪੰਨਾ ੧੦੮੯)

ਦੇਵਤਾ ਕੌਣ ਹੈ ?

"ਸਾਧ ਕਰਮ ਜੋ ਪੁਰਖੁ ਕਮਾਵੈ। ਨਾਮ ਦੇਵਤਾ ਜਗਤ ਕਹਾਵੈ।
ਕੁਕ੍ਰਿਤ ਕਰਮ ਜੇ ਜਗ ਮੈ ਕਰ ਹੀ।
ਨਾਮ ਅਸੁਰ ਤਿਨ ਕੋ ਸਭ ਧਰ ਹੀ।" (ਬਚਿਤ੍ਰ ਨਾਟਕ, ਪਾ. ੧੦)

ਸੱਚਾ ਢਾਡੀ (ਜੱਸ ਗਾਉਣ ਵਾਲਾ) ਕੌਣ ਹੈ ?

"ਢਾਡੀ ਤਿਸ ਨੋ ਆਖੀਐ, ਜਿ ਖਸਮੈ ਧਰੇ ਪਿਆਰੁ।
ਦਰਿ ਖੜਾ ਸੇਵਾ ਕਰੇ, ਗੁਰ ਸਬਦੀ ਵੀਚਾਰੁ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੧੬)

"ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ।
ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ।"

(ਸਿਰੀ ਰਾਗ, ਮ. ੪, ਪੰਨਾ ੯੧)

"ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ।
ਪ੍ਰੀਤਿ ਲਗੀ ਹਰਿਨਾਮ ਸਿਉ, ਏ ਹਸਤੀ ਘੋੜੇ।
ਰਾਜ ਮਿਲਖ ਖੁਸੀਆ ਘਣੀ, ਧਿਆਇ ਮੁਖੁ ਨ ਮੋੜੇ।
ਢਾਢੀ ਦਰਿ ਪ੍ਰਭ ਮੰਗਣਾ, ਦਰੁ ਕਦੇ ਨ ਛੋੜੇ।
ਨਾਨਕ ਮਨਿ ਤਨਿ ਚਾਉ ਏਹੁ, ਨਿਤ ਪ੍ਰਭ ਕਉ ਲੋੜੇ।"

(ਗਉੜੀ ਕੀ ਵਾਰ, ਮ. ੫, ਪੰਨਾ ੩੨੩)

# ਕਰਮ ਕਾਂਡ

ਜ਼ਾਤ ਪਾਤ ਵਾਂਗ ਗੁਰੂ ਮਹਾਰਾਜ ਕਰਮ ਕਾਂਡ ਦੇ ਵੀ ਵਿਰੁਧ ਸਨ। ਜੋ ਲੋਕ ਜਾਣ ਬੁਝ ਕੇ ਸਰੀਰ ਨੂੰ ਕਸ਼ਟ ਦੇਣ ਵਿਚ ਕਲਿਆਣ ਸਮਝਦੇ ਸਨ, ਉਹਨਾਂ ਬਾਰੇ ਹਜ਼ੂਰ ਫ਼ੁਰਮਾਉਂਦੇ ਹਨ :

"ਹਠੁ ਕਰਿ ਮਰੈ, ਨ ਲੇਖੈ ਪਾਵੈ। ਵੇਸ ਕਰੈ ਬਹੁ, ਭਸਮ ਲਗਾਵੈ।
ਨਾਮੁ ਵਿਸਾਰਿ ਬਹੁਰਿ ਪਛੁਤਾਵੈ।" (ਗਉੜੀ, ਮ. ੧, ਪੰਨਾ ੨੨੬)

"ਹਠੁ ਨਿਗ੍ਰਹੁ* ਕਰਿ ਕਰਿ ਕਾਇਆ ਛੀਜੈ।
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ।
ਰਾਮ ਨਾਮ ਸਰਿ ਅਵਰੁ ਨ ਪੂਜੈ।" (ਰਾਮਕਲੀ, ਮ. ੧, ਪੰਨਾ ੯੦੫)

"ਤਨੁ ਬੈਸੰਤਰਿ ਹੋਮੀਐ, ਇਕ ਰਤੀ ਤੋਲਿ ਕਟਾਇ।
ਤਨੁ ਮਨੁ ਸਮਧਾਂ† ਜੇ ਕਰੀ, ਅਨਦਿਨੁ ਅਗਨਿ ਜਲਾਇ।
ਹਰਿ ਨਾਮੈ ਤੁਲਿ ਨ ਪੁਜਈ, ਜੇ ਲਖ ਕੋਟੀ ਕਰਮ ਕਮਾਇ।
ਅਰਧ ਸਰੀਰੁ ਕਟਾਈਐ, ਸਿਰਿ ਕਰਵਤੁ ਧਰਾਇ।
ਤਨੁ ਹੈਮੰਚਲਿ ਗਾਲੀਐ, ਭੀ ਮਨ ਤੇ ਰੋਗੁ ਨ ਜਾਇ।
ਹਰਿ ਨਾਮੈ ਤੁਲਿ ਨ ਪੁਜਈ, ਸਭ ਡਿਠੀ ਠੋਕਿ ਵਜਾਇ।"
(ਸਿਰੀ ਰਾਗ, ਮ. ੧, ਪੰਨਾ ੬੨)

"ਕੁਬੁਧਿ ਡੂਮਣੀ, ਕੁਦਇਆ ਕਸਾਇਣਿ,
ਪਰ-ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ।
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ।
ਸਚੁ ਸੰਜਮੁ ਕਰਣੀ ਕਾਰਾ, ਨਾਵਣੁ ਨਾਉ ਜਪੇਹੀ।

---

*ਮਨ ਦੇ ਫੁਰਨਿਆਂ ਨੂੰ ਰੋਕਣ ਦਾ ਯਤਨ।

†ਹਵਨ ਵਿਚ ਬਾਲੀ ਜਾਣ ਵਾਲੀ ਲੱਕੜੀ।

ਨਾਨਕ ਅਗੈ ਊਤਮ ਸੇਈ, ਜਿ ਪਾਪਾ ਪੰਦਿ* ਨ ਦੇਹੀ।"

(ਸਿਰੀ ਰਾਗ ਕੀ ਵਾਰ, ਮ. ੧, ਪੰਨਾ ੯੧)

ਲੋਕ ਦਿਖਾਵੇ ਬਦਲੇ ਮਨੁੱਖੀ ਮਰਯਾਦਾ ਦੀ ਉਲੰਘਣਾ ਕਰਨ ਵਾਲਿਆਂ ਬਾਰੇ ਬੜੇ ਤਿੱਖੇ ਸ਼ਬਦਾਂ ਵਿਚ ਕਿਹਾ ਹੈ।

"ਸਿਰ ਖੋਹਾਇ ਪੀਅਹਿ ਮਲਵਾਣੀ[a], ਜੂਠਾ ਮੰਗਿ ਮੰਗਿ ਖਾਹੀ।
ਫੋਲਿ ਫਦੀਹਤਿ[b] ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ।
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ।
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ।
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ।
ਅਠਸਠਿ ਤੀਰਥ ਦੇਨ ਨ ਢੋਈ, ਬ੍ਰਹਮਣ ਅੰਨੁ ਨ ਖਾਹੀ।
ਸਦਾ ਕੁਚੀਲ[c] ਰਹਹਿ ਦਿਨ ਰਾਤੀ, ਮਥੈ ਟਿਕੇ ਨਾਹੀ।
ਝੁੰਡੀ ਪਾਇ[d] ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ।
ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ।
ਨਾ ਓਇ ਜੋਗੀ, ਨਾ ਓਇ ਜੰਗਮ[e], ਨਾ ਓਇ ਕਾਜੀ ਮੁੰਲਾ।
ਦਯਿ[f] ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ[g]।
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ।
ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ।
ਪਾਣੀ ਵਿਚਹੁ ਰਤਨ ਉਪੰਨੇ, ਮੇਰੁ ਕੀਆ ਮਾਧਾਣੀ।
ਅਠਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ।
ਨਾਇ[h] ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ।

---

*ਪੰਦਿ : ਸਿੱਖਿਆ।

a. ਮੈਲਾ ਪਾਣੀ। b. ਫਦੀਹਤ (ਅਰਬੀ-ਫ਼ਜੀਅਤ) ਵਿਸ਼ਟਾ। c. ਗੰਦੇ। d. ਝੁੰਬ ਮਾਰ ਕੇ। e. ਸ਼ਿਵ ਦੇ ਉਪਾਸ਼ਕਾਂ ਦਾ ਇਕ ਟੋਲਾ। f. ਪ੍ਰਭੂ। ਰੱਬ ਦੇ ਮਾਰੇ ਫਿਰਦੇ ਹਨ। g. ਸਾਰਾ ਟੋਲਾ (ਗਲਾ) ਹੀ ਵਿਗੜਿਆ ਹੋਇਆ ਹੈ। h. ਨ੍ਹਾਉਣ ਨਾਲ।

ਮੁਇਆ ਜੀਵਦਿਆ ਗਤਿ ਹੋਵੈ, ਜਾਂ ਸਿਰਿ ਪਾਈਐ ਪਾਣੀ ।
ਨਾਨਕ ਸਿਰ ਖੁਥੇ ਸੈਤਾਨੀ, ਏਨਾ ਗਲ ਨ ਭਾਣੀ ।
ਵੁਠੈ[a] ਹੋਇਐ ਹੋਇ ਬਿਲਾਵਲੁ[b], ਜੀਆ ਜੁਗਤਿ ਸਮਾਣੀ ।
ਵੁਠੇ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ ।
ਵੁਠੈ ਘਾਹੁ ਚਰਹਿ ਨਿਤਿ ਸੁਰਹੀ[c], ਸਾ ਧਨ[d] ਦਹੀ ਵਿਲੋਵੈ ।
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ।
ਗੁਰੂ ਸਮੁੰਦੁ ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ ।
ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ, ਤਾ ਸਤ ਚਟੇ ਸਿਰਿ ਛਾਈ[e]"

(ਮਾਝ ਕੀ ਵਾਰ, ਮ. ੧, ਪੰਨੇ ੧੪੯-੫੦)

ਇਹ ਕਰਮ-ਕਾਂਡ ਦਾ ਇਕ ਪਾਸਾ ਹੈ । ਦੂਸਰਾ ਹੋਰ ਤਕੋ । ਆਪਣੇ ਆਪ ਨੂੰ ਦੂਸਰਿਆਂ ਨਾਲੋਂ ਵੱਖਰਾ ਜਾਂ ਉਚਾ ਸਾਬਤ ਕਰਨ ਵਾਸਤੇ ਚੌਕੇ ਉਦਾਲੇ ਕਾਰ (ਲੀਕ) ਖਿੱਚ ਕੇ ਪਵਿੱਤਰਤਾ ਦਾ ਢਕਵੰਜ ਰਚਣਾ, ਤਾ ਕਿ ਉਹ ਦੂਸਰਿਆਂ (ਨੀਂਵਿਆਂ) ਦੀ ਭਿੱਟ ਤੋਂ ਬਚਿਆ ਰਹੇ । ਉਸ ਬਾਰੇ ਗੁਰਦੇਵ ਕਹਿੰਦੇ ਹਨ :

"ਕਬੁਧਿ ਡੂਮਣੀ, ਕੁਦਇਆ ਕਸਾਇਣਿ,
ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ।
ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ ।
ਸਚੁ ਸੰਜਮ, ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ।
ਨਾਨਕ ਅਗੈ ਊਤਮ ਸੇਈ, ਜਿ ਪਾਪਾਂ ਪੰਦਿ* ਨ ਦੇਈ ।"

(ਸਿਰੀ ਰਾਗ, ਮ. ੧, ਪੰਨਾ ੯੧)

ਕਰਮ-ਕਾਂਡ ਦੀ ਸਿਰਫ ਇਕ ਵਿਧੀ ਹੀ ਨਹੀਂ, ਕਈ ਢੰਗ ਹਨ । ਗੁਰਦੇਵ ਹਰ ਪਰਪੰਚ ਬਾਰੇ ਲਿਖਦੇ ਹਨ ।

---

a. ਮੀਂਹ ਪੈਣ ਨਾਲ । b. ਖ਼ੁਸ਼ੀ, ਅਨੰਦ । c. ਗਊਆਂ । d. ਇਸਤਰੀ ।
e. ਇਹਨਾਂ ਦੇ ਸਿਰ ਸੁਆਹ ਦੇ ਸੱਤ ਬੁਕ ।

*ਪੰਦ ਨ ਦੇਈ : ਸਿੱਖਿਆ ਨਹੀਂ ਦੇਂਦੇ ।

"ਮਨ ਮਹਿ ਕ੍ਰੋਧੁ, ਮਹਾ ਅਹੰਕਾਰਾ। ਪੂਜਾ ਕਰਹਿ ਬਹੁਤੁ ਬਿਸਥਾਰਾ।
ਕਰਿ ਇਸਨਾਨੁ ਤਨਿ ਚਕ੍ਰ ਬਣਾਏ। ਅੰਤਰ ਕੀ ਮਲੁ ਕਬ ਹੀ ਨ ਜਾਏ।
ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ
ਭਗਉਤੀ ਮੁਦ੍ਰਾ* ਮਨ ਮੋਹਿਆ ਮਾਇਆ।
ਪਾਪ ਕਰਹਿ ਪੰਚਾਂ† ਕੇ ਬਸਿ ਰੇ। ਤੀਰਥਿ ਨਾਇ ਕਹਹਿ ਸਭਿ ਉਤਰੇ।
ਬਹੁਰਿ ਕਮਾਵਹਿ ਹੋਇ ਨਿਸੰਕ। ਜਮਪੁਰਿ ਬਾਧਿ ਖਰੇ ਕਲੰਕ।
ਘੂਘਰ ਬਾਧਿ ਬਜਾਵਹਿ ਤਾਲਾ।‡ ਅੰਤਰਿ ਕਪਟੁ ਫਿਰਹਿ ਬੇਤਾਲਾ।
ਵਰਮੀ ਮਾਰੀ ਸਾਪੁ ਨ ਮੂਆ। ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ।
ਪੂੰਅਰ ਤਾਪ, ਗੇਰੀ ਕੇ ਬਸਤ੍ਰਾ।**
ਅਪਦਾ†† ਕਾ ਮਾਰਿਆ ਗ੍ਰਿਹ ਤੇ ਨਸਤਾ।
ਦੇਸੁ ਛੋਡਿ, ਪਰਦੇਸਹਿ ਧਾਇਆ। ਪੰਚ ਚੰਡਾਲ ਨਾਲੇ ਲੈ ਆਇਆ।
ਕਾਨ ਫਰਾਇ ਹਿਰਾਏ ਟੂਕਾ।‡‡ ਘਰਿ ਘਰਿ ਮਾਗੈ ਤ੍ਰਿਪਤਾਵਨ ਤੇ ਚੂਕਾ।
ਬਨਿਤਾ[a] ਛੋਡਿ, ਬਦ ਨਦਰਿ ਪਰ ਨਾਰੀ।
ਵੇਸਿ ਨ ਪਾਈਐ ਮਹਾ ਦੁਖਾਰੀ।
ਬੋਲੈ ਨਾਹੀ, ਹੋਇ ਬੈਠਾ ਮੋਨੀ[b]। ਅੰਤਰਿ ਕਲਪ[c] ਭਵਾਈਐ ਜੋਨੀ।
ਅੰਨ ਤੇ ਰਹਤਾ, ਦੁਖੁ ਦੇਹੀ ਸਹਤਾ। ਹੁਕਮੁ ਨ ਬੂਝੈ ਵਿਆਪਿਆ ਮਮਤਾ।
ਬਿਨੁ ਸਤਿਗੁਰ ਕਿਨੈ ਨ ਪਾਈ ਪਰਮਗਤੇ।
ਪੂਛਹੁ ਸਗਲ ਬੇਦ ਸਿੰਮ੍ਰਿਤੇ।"[d]

(ਪ੍ਰਭਾਤੀ, ਮ. ੫, ਪੰਨੇ ੧੩੪੭-੪੮)

---

*ਵਿਸ਼ਨੂੰ ਭਗਤੀ ਦੇ ਚਿੰਨ੍ਹ। †ਕਾਮ, ਕ੍ਰੋਧ, ਮੋਹ, ਲੋਭ, ਅਹੰਕਾਰ।
‡ਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਛੈਣੇ ਵਜਾਉਂਦਾ ਹੈ।
**ਗੇਰੂਏ ਬਸਤਰ ਪਾਕੇ ਧੂਣੀ ਤਪਦਾ ਹੈ। ††ਬਿਪਤਾ।
‡‡ਕੰਨ ਪੜਵਾ ਕੇ ਟੂਕਾ (ਰੋਟੀ) ਮੰਗਦਾ ਫਿਰਦਾ ਹੈ।
a. ਇਸਤਰੀ। b. ਮੋਨਧਾਰੀ।
c. ਅੰਦਰ ਕਲਪਣਾ ਹੈ। d. ਬੇਦ ਸਿਮ੍ਰਿਤੀਆਂ।

"ਖਟੁ ਸਾਸਤ ਬਿਚਰਤ ਮੁਖਿ ਗਿਆਨਾ।
ਪੂਜਾ ਤਿਲਕੁ ਤੀਰਥ ਇਸਨਾਨਾ।
ਨਿਵਲੀ ਕਰਮ, ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ।"
(ਮਾਝ, ਮ. ੫, ਪੰਨਾ ੯੮)

ਇਕ ਥਾਂ ਹਜ਼ੂਰ ਫ਼ੁਰਮਾਉਂਦੇ ਹਨ :
"ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ* ਸਾਧੇ।
ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ।
ਪਿਆਰੇ, ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ।
ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ।
ਮੋਨਿ ਭਇਓ, ਕਰਪਾਤੀ† ਰਹਿਓ, ਨਗਨ ਫਿਰਿਓ ਬਨ ਮਾਹੀ।
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ।
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ।
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ।
ਕਨਿਕ, ਕਾਮਨੀ, ਹੈਵਰ, ਗੈਵਰ,‡ ਬਹੁ ਬਿਧਿ ਦਾਨੁ ਦਾਤਾਰਾ।
ਅੰਨ, ਬਸਤ੍ਰ, ਭੂਮਿ ਬਹੁ ਅਰਪੇ, ਨਹ ਮਿਲੀਐ ਹਰਿਦੁਆਰਾ।"
(ਸੋਰਠਿ, ਮ. ੫, ਪੰਨੇ ੬੪੧-੪੨)

ਕਰਮ-ਕਾਂਡੀ ਦੇ ਮਨ ਵਿਚ ਹੰਕਾਰ ਪੈਦਾ ਹੋ ਜਾਂਦਾ ਹੈ। ਏਹਾ ਇਸ ਵਿਚ ਨੁਕਸ ਹੈ। ਰਸਤਾ ਤਾਂ ਗੁਰੂ ਪਾਸੋਂ ਮਿਲਦਾ ਹੈ।

"ਹਉ ਹਉ ਕਰਮ ਕਮਾਣੇ। ਤੇਤੇ ਬੰਧ ਗਲਾਣੇ।
ਮੇਰੀ ਮੇਰੀ ਧਾਰੀ। ਓਹਾ ਪੈਰਿ ਲੋਹਾਰੀ।

---

*ਨਿਉਲੀ ਕਰਮ।

†ਹੱਥਾਂ ਨੂੰ ਬਰਤਨ ਸਮਝਕੇ ਵਰਤਣਾ, ਬਰਤਨ ਨਾ ਵਰਤਣੇ।

‡ਹੈਵਰ (ਹਯ : ਘੋੜਾ, ਵਰ : ਸੁੰਦਰ) : ਸੁੰਦਰ ਘੋੜੇ।
ਗੈਵਰ (ਗੈ : ਗਯ : ਹਾਥੀ। ਵਰ : ਸੁੰਦਰ) : ਸੁੰਦਰ ਹਾਥੀ।

ਸੋ ਗੁਰ ਮਿਲਿ ਏਕੁ ਪਛਾਣੈ । ਜਿਸੁ ਹੋਵੈ ਭਾਗੁ ਮਥਾਣੈ ।"

(ਮਾਰੂ, ਮ. ੫, ਪੰਨਾ ੧੦੦੪)

ਤੀਰਥ ਇਸ਼ਨਾਨ ਵੀ ਮੁਕਤੀ ਦਾ ਇਕ ਸਾਧਨ ਮੰਨਿਆਂ ਜਾਂਦਾ ਹੈ, ਪਰ ਓਥੇ ਵੀ ਤਾਂ ਕਰਮ-ਕਾਂਡੀ ਦਿਖਾਵੇ ਬਦਲੇ ਹੀ ਜਾਂਦਾ ਹੈ। ਇਹ ਹਉਮੈ ਓਥੇ ਵੀ ਕੰਮ ਵਿਗਾੜਦੀ ਹੈ।

"ਤੀਰਥਿ ਜਾਉ, ਤ ਹਉ ਹਉ ਕਰਤੇ ।
ਪੰਡਿਤ ਪੂਛਉ, ਤ ਮਾਇਆ ਰਾਤੇ ।"

(ਆਸਾ, ਮ. ੫, ਪੰਨਾ ੩੮੫)

ਤੀਰਥ ਉਤੇ ਇਸ਼ਨਾਨ ਕਰਕੇ ਕੋਈ ਕਹਿੰਦਾ ਹੈ, ਕਿ ਹੁਣ ਮੈਂ ਸੁੱਚਾ (ਪਵਿੱਤਰ) ਹੋ ਗਿਆ ਹਾਂ। ਗੁਰਦੇਵ ਕਹਿੰਦੇ ਹਨ, ਇਹ ਵੀ ਐਂਵੇ ਭੁਲੇਖਾ ਹੀ ਹੈ। ਮਨੁੱਖ ਸੁੱਚਾ ਤਾਂ ਹੁੰਦਾ ਹੈ, ਜੇ ਪ੍ਰਭੂ ਮਨ ਵਿਚ ਵੱਸ ਜਾਏ।

"ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ।
ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ।"

(ਆਸਾ ਦੀ ਵਾਰ, ਮ. ੧, ਪੰਨਾ ੪੭੨)

ਫਿਰ ਸੁੱਚਾ ਕਿਸਨੂੰ ਮੰਨਿਆਂ ਜਾਏ।

"ਤਨੁ ਸੂਚਾ ਸੋ ਆਖੀਐ, ਜਿਸੁ ਮਹਿ ਸਾਚਾ ਨਾਉ ।
ਭੈ ਸਚਿ ਰਾਤੀ ਦੇਹੁਰੀ, ਜਿਹਵਾ ਸਚੁ ਸੁਆਉ ।
ਸਚੀ ਨਦਰਿ ਨਿਹਾਲੀਐ, ਬਹੁੜਿ ਨ ਪਾਵੈ ਤਾਉ ।
ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ।
ਨਿਰਮਲੁ ਮੈਲਾ ਨਾ ਥੀਐ, ਸਬਦਿ ਰਤੇ ਪਤਿ ਹੋਇ ।"

(ਸਿਰੀ ਰਾਗ, ਮ. ੧, ਪੰਨਾ ੧੯)

ਸਵਾਲ ਪੈਦਾ ਹੁੰਦਾ ਹੈ, ਕਿ ਇਨਸਾਨ ਤਨ ਅਤੇ ਮਨ ਕਰਕੇ ਸੁੱਚਾ ਕਿਵੇਂ ਹੋ ਸਕਦਾ ਹੈ। ਗੁਰਦੇਵ ਮਿਸਾਲ ਦੇਂਦੇ ਹਨ।

"ਭਰੀਐ ਹਥੁ ਪੈਰੁ ਤਨੁ ਦੇਹ। ਪਾਣੀ ਧੋਤੈ ਉਤਰਸੁ ਖੇਹ।
ਮਤ ਪਲੀਤੀ ਕਪੜੁ ਹੋਇ। ਦੇ ਸਾਬੂਣੁ ਲਈਐ ਓਹੁ ਧੋਇ।

ਭਰੀਐ ਮਤਿ ਪਾਪਾ ਕੈ ਸੰਗਿ । ਓਹੁ ਧੋਪੈ ਨਾਵੈ ਕੈ ਰੰਗਿ ।"

(ਜਪੁ, ਗੁਰੂ ਨਾਨਕ, ਪੰਨਾ ੪)

ਤਨ ਧੋਣ (ਇਸ਼ਨਾਨ ਕਰਨ) ਨਾਲ ਮਨ ਦੀ ਮੈਲ ਨਹੀਂ ਉਤਰਦੀ। ਮਨ ਤਾਂ ਨਾਮੁ ਜਪਣ ਤੇ ਗੁਰੂ ਦੀ ਸ਼ਰਣ ਪਿਆਂ ਹੀ ਨਿਰਮਲ ਹੁੰਦਾ ਹੈ।

"ਮਨਿ ਮੈਲੇ, ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ।
ਇਹੁ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ ।
ਜਪਿ ਮਨ ਮੇਰੇ ਤੂ ਏਕੋ ਨਾਮੁ ।
ਸਤਿਗੁਰ ਦੀਆ ਮੋ ਕਉ ਇਹੁ ਨਿਧਾਨੁ ।
ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ ।
ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ।
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ, ਵਿਣੁ ਸਤਿਗੁਰ ਕੀ ਸਰਣਾਇ ।
ਸਤਿਗੁਰਿ ਮਿਲਿਐ ਉਲਟੀ ਭਈ, ਕਹਣਾ ਕਿਛੂ ਨ ਜਾਇ ।
ਭਣਤਿ ਨਾਨਕੁ, ਸਤਿਗੁਰ ਕਉ ਮਿਲਦੋ ਮਰੈ,
ਗੁਰ ਕੈ ਸਬਦਿ ਫਿਰਿ ਜੀਵੈ ਕੋਇ ।
ਮਮਤਾ ਕੀ ਮਲੁ ਉਤਰੈ, ਇਹੁ ਮਨੁ ਹਛਾ ਹੋਇ ।"

(ਵਡਹੰਸ, ਮ. ੩, ਪੰਨਾ ੫੫੮)

ਅਸਲ ਵਿਚ ਨਾਮ ਸਿਮਰਨ ਬਿਨਾਂ ਕਰਮ ਕਾਂਡ ਕਿੰਨੇ ਵੀ ਕਰੇ, ਪਾਰ ਉਤਾਰਾ ਨਹੀਂ ਹੋ ਸਕਦਾ।

"ਕਰਮ ਕਾਂਡ ਬਹੁ ਕਰਹਿ ਅਚਾਰ । ਬਿਨੁ ਨਾਵੈ ਧ੍ਰਿਗੁ ਧ੍ਰਿਗੁ, ਅਹੰਕਾਰ ।"

(ਗਉੜੀ, ਮ. ੩, ਪੰਨਾ ੧੬੨)

"ਕਾਂਇਆ ਸਾਧੈ, ਉਰਧ ਤਪੁ ਕਰੈ, ਵਿਚਹੁ ਹਉਮੈ ਨ ਜਾਇ ।......
ਨਾਨਕ ਨਾਮਿ ਲਗੇ ਸੇ ਉਬਰੇ, ਹਉਮੈ ਸਬਦਿ ਗਵਾਇ ।"

(ਸਿਰੀ ਰਾਗ, ਮ. ੩, ਪੰਨਾ ੩੩)

ਕੇਵਲ ਹਠ ਕਰਕੇ ਗਾਉਣ ਨਾਲ ਆਤਮਾ ਨੂੰ ਅਨੰਦ ਪਰਾਪਤ ਨਹੀਂ ਹੁੰਦਾ ।

"ਮਨਿ ਪਰਤੀਤਿ ਨ ਆਈਆ, ਸਹਜਿ ਨ ਲਗੋ ਭਾਉ ।

ਸਬਦੇ ਸਾਦੁ ਨ ਪਾਇਓ, ਮਨ ਹਠਿ ਕਿਆ ਗੁਣ ਗਾਇ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੪੯)

"ਪੜਿ ਪੜਿ ਪੰਡਿਤ ਬੇਦ ਵਖਾਣਹਿ, ਮਾਇਆ ਮੋਹ ਸੁਆਇ।"

(ਸਿਰੀ ਰਾਗ, ਮ. ੩, ਪੰਨਾ ੮੫)

"ਮਨਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ।
ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖ ਦੁਆਰ।"

(ਸਿਰੀ ਰਾਗ, ਮ. ੧, ਪੰਨਾ ੬੨)

ਕਰਮ ਕਾਂਡ ਤੇ ਪੁੰਨ ਪਾਪ ਨੂੰ ਮਹਾਰਾਜ ਇਕ ਬੰਧਨ ਹੀ ਮੰਨਦੇ ਹਨ।

"ਕਰਮ ਧਰਮ ਸਭਿ ਬੰਧਨਾ, ਪਾਪ ਪੁੰਨ ਸਨਬੰਧੁ।
ਮਮਤਾ ਮੋਹੁ ਸੁ ਬੰਧਨਾ, ਪੁਤ੍ਰ ਕਲਤ੍ਰ* ਸੁ ਧੰਧੁ।
ਜਹ ਦੇਖਾ, ਤਹ ਜੇਵਰੀ, ਮਾਇਆ ਕਾ ਸਨਬੰਧੁ।
ਨਾਨਕ, ਸਚੇ ਨਾਮੁ ਬਿਨੁ, ਵਰਤਣਿ ਵਰਤੈ ਅੰਧੁ।"

(ਬਿਹਾਗੜੇ ਕੀ ਵਾਰ, ਮ. ੩, ਪੰਨਾ ੫੫੧)

ਕਰਮ ਕਾਂਡ ਰਾਹੀਂ ਰੱਬ ਦੀ ਪਰਾਪਤੀ ਨਹੀਂ ਹੋ ਸਕਦੀ।

"ਕੂਰ ਕ੍ਰਿਆ ਉਰਝਿਯੋ ਸਭ ਹੀ ਜਗੁ, ਸ੍ਰੀ ਭਗਵਾਨ ਕੋ ਭੇਦੁ ਨ ਪਾਯੋ।"

(ਅਕਾਲ ਉਸਤਤਿ, ਪਾ. ੧੦)

ਇਕ ਥਾਂ ਗੁਰਦੇਵ ਫਿਰ ਏਹਾ ਵਿਚਾਰ ਦੇਂਦੇ ਹਨ।

"ਸਮਝ ਲੇਹੁ ਸਭ ਜਨ ਮਨ ਮਾਹੀ। ਡਿੰਭਨ ਮੈ ਪਰਮੇਸੁਰ ਨਾਹੀ।"

(ਬਚਿਤ੍ਰ ਨਾਟਕ, ਪਾ. ੧੦)

ਨੌਂਵੇਂ ਪਾਤਸ਼ਾਹ ਵੀ ਗੁਰ ਉਪਦੇਸ਼ ਹੀ ਕਲਿਆਣ ਦਾ ਸਾਧਨ ਮੰਨਦੇ ਹਨ।

"ਮਨ ਰੇ, ਗਹਿਓ ਨ ਗੁਰ ਉਪਦੇਸੁ।
ਕਹਾ ਭਇਓ, ਜਉ ਮੂਡ ਮੁਡਾਇਓ, ਭਗਵਉ ਕੀਨੋ ਭੇਸੁ।
ਸਾਚ ਛਾਡਿ ਕੈ ਝੂਠਹ ਲਾਗਿਓ, ਜਨਮੁ ਅਕਾਰਥੁ ਖੋਇਓ।

---

*ਇਸਤਰੀ।

ਕਰਿ ਪਰਪੰਚ ਉਦਰਿ ਨਿਜ ਪੋਖਿਓ, ਪਸੁ ਕੀ ਨਿਆਈ ਸੋਇਓ।"

(ਸੋਰਠਿ, ਮ. ੯, ਪੰਨਾ ੬੩੩)

ਗੁਰੂ ਨਾਨਕ ਦੇਵ ਜੀ ਆਖ਼ਰੀ ਫ਼ੈਸਲਾ ਦੇਂਦੇ ਹਨ।

"ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ।
ਨਾਵਹੁ ਧੋਵਹੁ, ਤਿਲਕੁ ਚੜਾਵਹੁ, ਸੁਚ ਵਿਣੁ ਸੋਚ ਨ ਹੋਈ।"

(ਰਾਮਕਲੀ, ਮ. ੧, ਪੰਨਾ ੯੦੩)

[(ਪਤਿ) ਪਰਮਾਤਮਾ (ਦੀ ਯਾਦ) ਬਿਨਾਂ ਪੂਜਾ, ਸਤ (ਉੱਚੇ ਆਚਰਣ) ਬਿਨਾਂ 'ਸੰਜਮ' ਤੇ ਜਤ (ਵਿਕਾਰਾਂ ਤੇ ਕਾਬੂ) ਬਿਨਾਂ ਜਨੇਊ (ਦਾ ਕੀ ਲਾਭ)। (ਬੇਸ਼ੱਕ) ਨਹਾਓ ਧੋਵੋ, ਤਿਲਕ ਲਗਾਓ, ਪਰ ਸੁਚ (ਸੁੱਚਾ ਆਚਰਣ) ਬਿਨਾਂ ਸੋਚ (ਪਵਿਤ੍ਰਤਾ) ਕੋਈ ਕੀਮਤ ਨਹੀਂ ਰਖਦੀ।]

ਕਰਮ-ਕਾਂਡੀ ਬਾਹਰਲੀਆਂ (ਦਿਖਾਵੇ ਮਾਤਰ) ਰਹਿਤਾਂ ਉਤੇ ਸਾਰਾ ਜ਼ੋਰ ਦੇਂਦਾ ਹੈ। ਗੁਰਦੇਵ ਕਹਿੰਦੇ ਹਨ, ਜੇ ਰਹਿਤ ਰਖਣੀ ਹੈ, ਤਾਂ ਸੱਚੀ ਰੱਖੋ। ਮਿਸਾਲ ਵਜੋਂ ਜਨੇਊ ਬਾਰੇ ਦੱਸਦੇ ਹਨ, ਕਿ ਜਨੇਊ ਕੇਹੋ ਜੇਹਾ ਚਾਹੀਏ।

"ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ।
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ।
ਨਾ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ, ਨ ਜਾਇ।
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ।"

(ਆਸਾ, ਮ. ੧, ਪੰਨਾ ੪੭੧)

ਪੁਰਾਣੇ ਕਰਮ-ਕਾਂਡੀਆਂ ਨੇ ਧਰਮ ਵਿਚ ਅਨੇਕਾਂ ਵਹਿਮ ਪਾ ਛਡੇ ਸਨ। ਏਥੋਂ ਤਕ, ਕਿ ਜੰਮਣ-ਮਰਣ ਵਰਗੀਆਂ ਕੁਦਰਤੀ ਕਿਰਿਆਵਾਂ ਨੂੰ ਵੀ 'ਸੂਤਕ' ਕਹਿ ਕੇ ਲੋਕਾਂ ਨੂੰ ਭਰਮ ਦੇ ਜਾਲ ਵਿਚ ਫਸਾਇਆ ਹੋਇਆ ਸੀ। ਗੁਰਦੇਵ ਇਸਦਾ ਖੰਡਨ ਕਰਦੇ ਹਨ।

"ਜੇਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ।
ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ।
ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ।

ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ।
ਸੂਤਕੁ ਕਿਉਕਰਿ ਰਖੀਐ, ਸੂਤਕੁ ਪਵੈ ਰਸੋਇ ।
ਨਾਨਕ ਸੂਤਕ ਏਵ ਨ ਉਤਰੈ, ਗਿਆਨੁ ਉਤਾਰੇ ਧੋਇ ।"
"ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜ ।
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ।
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ।
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਇ ।"
"ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ।
ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ।
ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ।
ਨਾਨਕ ਜਿਨੀ ਗੁਰਮੁਖਿ ਬੁਝਿਆ, ਤਿਨਾ ਸੂਤਕੁ ਨਾਹਿ ।"
(ਤਿੰਨੇ ਸਲੋਕ, ਆਸਾ ਦੀ ਵਾਰ, ਮ. ੧, ਪੰਨਾ ੪੭੨)

ਤੀਸਰੇ ਪਾਤਸ਼ਾਹ ਕਹਿੰਦੇ ਹਨ, ਕਿ ਸੂਤਕ ਮਿਟੇ ਕਿਵੇਂ :

"ਮਨ ਕਾ ਸੂਤਕੁ ਦੂਜਾ ਭਾਉ । ਭਰਮੇ ਭੂਲੇ ਆਵਉ ਜਾਉ ।
ਮਨਮੁਖਿ ਸੂਤਕੁ ਕਬਹਿ ਨ ਜਾਇ ।
ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ।......
ਸਤਿਗੁਰੁ ਸੇਵੀਐ ਸੂਤਕੁ ਜਾਇ । ਮਰੈ ਨ ਜਨਮੈ ਕਾਲੁ ਨ ਖਾਇ ।"
(ਗਉੜੀ, ਮ. ੩, ਪੰਨਾ ੨੨੯)

ਇਹਨਾਂ ਕਰਮ-ਕਾਂਡੀਆਂ ਉਤੇ ਕਬੀਰ ਜੀ ਬੜਾ ਭਰਵਾਂ ਵਿਅੰਗ ਕਰਦੇ ਹਨ ।

"ਮਾਥੇ ਤਿਲਕੁ, ਹਥਿ ਮਾਲਾ ਬਾਨਾਂ । ਲੋਗਨ ਰਾਮੁ ਖਿਲਉਨਾ ਜਾਨਾਂ ।"
(ਭੈਰਉ, ਕਬੀਰ, ਪੰਨਾ ੧੨੫੮)

# ਤੀਰਥ

ਇਕ ਰਸਤਾ ਹੁੰਦਾ ਹੈ, ਮਾੜੇ ਪਾਸੇ ਦੌੜਦੇ ਮਨ ਨੂੰ ਰੋਕ ਕੇ ਉਸ ਅੰਦਰ ਚੰਗੀਆਂ ਰੁਚੀਆਂ ਪੈਦਾ ਕਰਨਾ। ਪੁਰਾਣੇ ਬਜ਼ੁਰਗਾਂ ਨੇ ਇਸ ਦਾ ਸਾਧਨ ਕਰਮ-ਕਾਂਡ, ਦੇਵ ਪੂਜਾ ਤੇ ਤੀਰਥ-ਯਾਤਰਾ ਦੱਸਿਆ। ਗੁਰਦੇਵ **'ਸੱਚਾ ਤੀਰਥ'** ਹਰੀ ਦੇ ਨਾਮ ਨੂੰ ਹੀ ਦਸਦੇ ਹਨ।

"ਅਠਸਠਿ ਤੀਰਥ ਹਰਿ ਨਾਮੁ ਹੈ, ਕਿਲਵਿਖ ਕਾਟਣਹਾਰਾ।"

(ਰਾਗ ਮਾਰੂ, ਮ. ੧, ਪੰਨਾ ੧੦੦੯)

"ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ।"

(ਸਾਰੰਗ ਕੀ ਵਾਰ, ਮ. ੧, ਪੰਨਾ ੧੨੪੫)

"ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ, ਸਾਚੇ ਗੁਰ ਗੋਪਾਲਾ।"

(ਰਾਗ ਆਸਾ, ਮ. ੧, ਪੰਨਾ ੪੩੭)

"ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ, ਅਠਸਠਿ ਤੀਰਥ ਸੰਗਿ ਗਹੇ।
ਗੁਰ ਉਪਦੇਸਿ ਜਵਾਹਰ ਮਾਣਕ, ਸੇਵੈ ਸਿਖੁ, ਸੋ ਖੋਜਿ ਲਹੈ।
ਗੁਰ ਸਮਾਨਿ ਤੀਰਥੁ ਨਹੀ ਕੋਇ। ਸਰੁ ਸੰਤੋਖੁ ਤਾਸੁ ਗੁਰੁ ਹੋਇ।
ਗੁਰੁ ਦਰਿਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ।
ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ ਕਰੈ।"

(ਪ੍ਰਭਾਤੀ, ਮ. ੧, ਪੰਨੇ ੧੩੨੮-੨੯)

"ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ।
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ।
ਗੁਰ ਗਿਆਨੁ ਸਾਚਾ ਥਾਨੁ ਤੀਰਥ, ਦਸ ਪੁਰਬ* ਸਦਾ ਦਸਾਹਰਾ†।

---

*ਹਿੰਦੂ ਮੱਤ ਅਨਸਾਰ ਦਸ ਪੁਰਬ (ਪਵਿੱਤਰ ਦਿਨ) ਇਹ ਹਨ : ਮੱਸਿਆ, ਪੂਰਨਮਾਸੀ, ਸੰਗਰਾਂਦ, ਚਾਨਣਾ ਐਤਵਾਰ, ਸੂਰਜ ਗ੍ਰਹਿਣ, ਚੰਦ ਗ੍ਰਹਿਣ, ਦੋ ਅਸ਼ਟਮੀਆਂ ਤੇ ਦੋ ਚੌਦੇਂ।

†ਦਸਾਹਰਾ, ਦਸ ਪਾਪ ਹਰਨ ਵਾਲਾ, ਜੇਠ ਸੁਦੀ ਦਸ, ਜੋ ਗੰਗਾ ਦਾ ਜਨਮ ਦਿਨ ਮੰਨਿਆਂ ਜਾਂਦਾ ਹੈ।

ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ।
ਸੰਸਾਰੁ ਰੋਗੀ, ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ।
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ।"

(ਧਨਾਸਰੀ, ਮ. ੧, ਪੰਨਾ ੬੮੭)

ਪੰਜਵੇਂ ਪਾਤਸਾਹ ਉਸ ਥਾਂ ਨੂੰ (ਅਠਸਠ) ਤੀਰਥਾਂ ਦੇ ਬਰਾਬਰ ਸਮਝਦੇ ਹਨ, ਜਿੱਥੇ ਸਾਧੂ ਪੁਰਸ਼ ਬਹਿ ਕੇ ਰੱਬ ਦਾ ਨਾਮ ਜਪਦੇ ਹਨ।

"ਅਠਸਠਿ ਤੀਰਥ, ਜਹ ਸਾਧ ਪਗ ਧਰਹਿ।
ਤਹ ਬੈਕੁੰਠ, ਜਹ ਨਾਮੁ ਉਚਰਹਿ।" (ਰਾਮਕਲੀ, ਮ. ੫, ਪੰਨਾ ੮੯੦)

ਜਿਹੜੇ ਤੀਰਥਾਂ ਦੇ ਪਾਣੀ ਵਿਚ ਇਸ਼ਨਾਨ ਕਰਨ ਨਾਲ ਹੀ ਕਲਿਆਣ ਸਮਝਦੇ ਹਨ, ਪਰ ਮਨ ਦੀ ਮੈਲ ਦੂਰ ਨਹੀਂ ਕਰਦੇ, ਉਹਨਾਂ ਬਾਰੇ ਗੁਰਦੇਵ ਨੇ ਵਿਅੰਗ ਨਾਲ ਲਿਖਿਆ ਹੈ।

"ਨਾਵਣ ਚਲੇ ਤੀਰਥੀ, ਮਨਿ ਖੋਟੈ ਤਨਿ ਚੋਰ।
ਇਕੁ ਭਾਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ।
ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ ਨਿਕੋਰ।
ਸਾਧ ਭਲੇ ਅਣਨਾਤਿਆ, ਚੋਰ ਸਿ ਚੋਰਾ ਚੋਰ।"

(ਸੂਹੀ ਕੀ ਵਾਰ, ਮ. ੧, ਪੰਨਾ ੭੮੯)

ਕਬੀਰ ਜੀ ਵੀ ਇਹਨਾਂ ਹੀ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ।

"ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾਂ।
ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ।"

(ਆਸਾ, ਕਬੀਰ, ਪੰਨਾ ੪੮੪)

## ਭੇਖੀ

ਕੋਈ ਭੇਖ ਧਾਰਨ ਕਰਨ ਨਾਲ (ਕਿਸੇ ਖ਼ਾਸ ਰੰਗ ਜਾਂ ਢੰਗ ਦੇ ਕੱਪੜੇ ਪਾਉਣ ਨਾਲ) ਆਦਮੀ ਚੰਗਾ ਨਹੀਂ ਬਣ ਜਾਂਦਾ। ਗੁਰਦੇਵ ਮਿਸਾਲ ਦੇਂਦੇ ਹਨ।

"ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ ।
ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨਿ ।"

(ਸੂਹੀ, ਮ. ੧, ਪੰਨਾ ੭੨੯)

ਹਜ਼ੂਰ ਹਰ ਕਿਸਮ ਦੇ ਪਾਖੰਡ ਦੇ ਵਿਰੁੱਧ ਹਨ ।

"ਪਾਖੰਡਿ ਪ੍ਰੇਮੁ ਨ ਪਾਈਐ, ਖੋਟਾ ਪਾਜ ਖੁਆਰੁ ।"

(ਸਿਰੀ ਰਾਗ, ਮ. ੧, ਪੰਨਾ ੫੪)

ਉੱਚੀ ਰਹਿਣੀ ਤੇ ਰੱਬ ਦੇ ਪਿਆਰ ਤੋਂ ਬਿਨਾਂ ਗੁਰਦੇਵ ਬਾਕੀ ਕਰਮ ਪਾਖੰਡ ਹੀ ਮੰਨਦੇ ਹਨ ।

"ਹਿਰਦੈ ਸਚੁ, ਏਹ ਕਰਣੀ ਸਾਰੁ । ਹੋਰ ਸਭੁ ਪਾਖੰਡੁ, ਪੂਜ ਖੁਆਰੁ ।"

(ਪ੍ਰਭਾਤੀ, ਮ. ੧, ਪੰਨਾ ੧੩੪੩)

ਹਜ਼ੂਰ ਕਹਿੰਦੇ ਹਨ, ਕਿ ਪਾਖੰਡ ਦੇ ਸਾਰੇ ਵਿਹਾਰ ਹੀ ਖੋਟੇ ਹਨ, ਤੇ ਇਹਨਾਂ ਕਾਰਨ ਤਨ ਤੇ ਮਨ ਦੋਵੇਂ ਖੋਟ ਹੁੰਦੇ ਹਨ ।

"ਖੋਟੈ ਵਣਜਿ ਵਣੰਜੀਐ, ਮਨੁ ਤਨੁ ਖੋਟਾ ਹੋਇ ।"

(ਸਿਰੀ ਰਾਗ, ਮ. ੧, ਪੰਨਾ ੨੩)

ਜੋ ਲੋਕ 'ਨਾਮ' (ਤਵੀਤ, ਧਾਗਾ, ਜੰਤਰ, ਮੰਤਰ, ਵਜੋਂ ਲਿਖ ਕੇ) ਲੋਕਾਂ ਨੂੰ ਦੇਂਦੇ ਹਨ, ਜਾਂ ਨਿੱਜੀ ਤੌਰ 'ਤੇ ਕੰਨ ਵਿਚ ਨਾਮ ਦੇ ਕੇ ਦੱਛਣਾ ਲੈਂਦੇ ਹਨ, ਉਹਨਾਂ ਨੂੰ ਗੁਰਦੇਵ 'ਨਾਮ ਵੇਚਣ ਵਾਲੇ' ਕਹਿੰਦੇ ਹਨ ।

"ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ ।
ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ ।"

(ਸਾਰੰਗ ਕੀ ਵਾਰ, ਮ. ੧, ਪੰਨਾ ੧੨੪੫)

ਤੀਸਰੇ ਪਾਤਸ਼ਾਹ ਭੇਖੀਆਂ ਬਾਰੇ ਇਉਂ ਫ਼ੁਰਮਾਉਂਦੇ ਹਨ ।

"ਬਹੁਤੇ ਭੇਖ ਕਰੈ ਭੇਖਧਾਰੀ । ਅੰਤਰਿ ਤਿਸਨਾ, ਫਿਰੈ ਅਹੰਕਾਰੀ ।
ਆਪੁ ਨ ਚੀਨੈ, ਬਾਜੀ ਹਾਰੀ ।" (ਗਉੜੀ, ਮ. ੩, ਪੰਨਾ ੨੩੦)

"ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ ।
ਬਹੁ ਸੰਜਮਿ ਸਾਂਤਿ ਪਾਵੈ ਕੋਇ ।" (ਬਸੰਤ, ਮ. ੩, ਪੰਨਾ ੧੧੭੬)

"ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ ।
ਨਾਨਕ ਘਰਿ ਬੈਠਿਆ ਜੋਗੁ ਪਾਈਐ, ਸਤਿਗੁਰ ਕੇ ਉਪਦੇਸਿ ।"

(ਸਲੋਕ ਵਾਰਾਂ ਤੇ ਵਧੀਕ, ਮ. ੩, ਪੰਨੇ ੧੪੨੦-੨੧)

"ਰਿਧਿ, ਸਿਧਿ, ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ ।"

(ਵਡਹੰਸ ਕੀ ਵਾਰ, ਮ. ੩, ਪੰਨਾ ੫੯੩)

ਮਨ ਵਿਚ ਕਪਟ ਰਖ ਕੇ ਪਾਠ ਕਰਨ ਦਾ ਕੋਈ ਲਾਭ ਨਹੀਂ ।

"ਅੰਦਰਿ ਕਪਟੁ ਉਦਰੁ ਭਰਣ ਕੈ ਤਾਈ, ਪਾਠ ਪੜਹਿ ਗਾਵਾਰੀ ।
ਸਤਿਗੁਰੁ ਸੇਵੇ ਸੋ ਸੁਖੁ ਪਾਏ, ਜਿਨ ਹਉਮੈ ਵਿਚਹੁ ਮਾਰੀ ।
ਨਾਨਕ ਪੜਣਾ ਗੁਨਣਾ ਇਕ ਨਾਉ ਹੈ, ਬੂਝੈ ਕੋ ਬੀਚਾਰੀ ।"

(ਸਾਰੰਗ ਕੀ ਵਾਰ, ਮ. ੩, ਪੰਨਾ ੧੨੪੬)

ਪਾਖੰਡ ਕਰਕੇ ਕੋਈ ਸੰਤ, ਮਹਾਤਮਾ, ਸਿੱਧ, ਕੁਛ ਪਿਆ ਅਖਵਾਵੇ, ਪਰ ਇਸਤਰਾਂ ਪਰਮਾਤਮਾ ਨਹੀਂ ਮਿਲਦਾ ।

"ਅੰਤਰਿ ਕਪਟੁ 'ਭਗਉਤੀ' ਕਹਾਏ ।
ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ।
ਪਰ ਨਿੰਦਾ ਕਰੇ, ਅੰਤਰਿ ਮਲੁ ਲਾਏ ।
ਬਾਹਰਿ ਮਲੁ ਧੋਵੈ, ਮਨ ਕੀ ਜੂਠਿ ਨ ਜਾਏ ।"

(ਸਿਰੀ ਰਾਗ, ਮ. ੩, ਪੰਨਾ ੮੮)

"ਹਿਰਦੈ ਜਿਨ ਕੈ ਕਪਟੁ ਵਸੈ, ਬਾਹਰਹੁ 'ਸੰਤ' ਕਹਾਹਿ ।
ਤ੍ਰਿਸਨਾ ਮੂਲਿ ਨ ਚੁਕਈ, ਅੰਤਿ ਗਏ ਪਛੁਤਾਹਿ ।"

(ਗੂਜਰੀ, ਮ. ੩, ਪੰਨਾ ੪੯੧)

"ਮਨਮੁਖ ਪੜਹਿ, 'ਪੰਡਿਤ' ਕਹਾਵਹਿ ।
ਦੂਜੈ ਭਾਇ ਮਹਾ ਦੁਖੁ ਪਾਵਹਿ ।" (ਮਾਝ, ਮ. ੩, ਪੰਨੇ ੧੨੭-੨੮)

" 'ਗੁਰੂ' ਸਦਾਇ ਅਗਿਆਨੀ ਅੰਧਾ, ਕਿਸੁ ਓਹੁ ਮਾਰਗਿ ਪਾਏ ।"

(ਗੂਜਰੀ, ਮ. ੩, ਪਨਾ ੪੯੧)

"ਭੇਖ ਦਿਖਾਵੈ, ਸਚੁ ਨ ਕਮਾਵੈ । ਕਹਤੋ ਮਹਲੀ, ਨਿਕਟਿ ਨ ਆਵੈ ।
ਅਤੀਤ ਸਦਾਏ ਮਾਇਆ ਕਾ ਮਾਤਾ ।

ਮਨਿ ਨਹੀ ਪ੍ਰੀਤਿ, ਕਹੈ ਮੁਖਿ ਰਾਤਾ ।"    (ਸੂਹੀ, ਮ. ੫, ਪੰਨਾ ੭੩੮)

[(ਸਚੁ) ਵਾਹਿਗੁਰੂ ਦੇ ਨਾਮ ਦੀ ਕਮਾਈ ਨਹੀਂ ਕਰਦਾ, ਪਰ ਲੋਕਾਂ ਨੂੰ ਭੇਖ ਦਿਖਾਉਂਦਾ ਹੈ। ਕਹਿੰਦਾ ਹੈ, ਮੈਂ (ਮਹਲੀ) ਈਸ਼ਵਰ ਦੇ ਮਹਿਲਾਂ ਤਕ ਪੁਜਿਆ ਹੋਇਆ ਹਾਂ, ਪਰ (ਅਮਲੀ ਤੌਰ 'ਤੇ) ਉਸਦੇ ਨੇੜੇ ਨਹੀਂ ਫਟਕ ਸਕਦਾ। ਮਾਇਆ ਦੇ ਮੋਹ ਵਿਚ ਮੱਤਾ ਹੋਇਆ ਅਤੀਤ (ਤਿਆਗੀ) ਸਦਾਉਂਦਾ ਹੈ। ਮਨ ਵਿਚ ਈਸ਼ਵਰ ਦੀ ਪ੍ਰੀਤ ਨਹੀਂ, ਪਰ ਮੂੰਹੋਂ ਕਹਿੰਦਾ ਹੈ, ਕਿ ਮੈਂ (ਰੱਬ ਦੇ) ਪਿਆਰ ਵਿਚ ਰੱਤਾ ਹੋਇਆ ਹਾਂ।]

"ਕਰਤੂਤਿ ਪਸੂ ਕੀ, ਮਾਨਸ ਜਾਤਿ। ਲੋਕ ਪਚਾਰਾ* ਕਰੈ ਦਿਨੁ ਰਾਤਿ।
ਬਾਹਰਿ ਭੇਖ, ਅੰਤਰਿ ਮਲੁ ਮਾਇਆ।
ਛਪਸਿ ਨਾਹਿ, ਕਛੁ ਕਰੈ ਛਪਾਇਆ।
ਬਾਹਰਿ ਗਿਆਨ ਧਿਆਨ ਇਸਨਾਨ।
ਅੰਤਰਿ ਬਿਆਪੈ ਲੋਭੁ ਸੁਆਨੁ†।
ਅੰਤਰਿ ਅਗਨ, ਬਾਹਰਿ ਤਨੁ ਸੁਆਹ।
ਗਲਿ ਪਾਥਰ, ਕੈਸੇ ਤਰੈ ਅਥਾਹ।
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ। ਨਾਨਕ ਤੇ ਜਨ ਸਹਜਿ ਸਮਾਤਿ।"
(ਗਉੜੀ, ਸੁਖਮਨੀ, ਮ. ੫, ਪੰਨਾ ੨੬੭)

ਜੋ ਦੂਸਰਿਆਂ ਨੂੰ ਉਪਦੇਸ ਦੇਂਦਾ ਹੈ, ਪਰ ਆਪ ਉਸ ਉਤੇ ਅਮਲ ਨਹੀਂ ਕਰਦਾ, ਉਹ ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

"ਅਵਰ ਉਪਦੇਸੈ, ਆਪਿ ਨ ਕਰੈ। ਆਵਤ ਜਾਵਤ ਜਨਮੈ ਮਰੈ।"
(ਗਉੜੀ, ਸੁਖਮਨੀ, ਮ. ੫, ਪੰਨਾ ੨੬੯)

"ਕਰਮ ਧਰਮ ਜੁਗਤਿ ਬਹੁ ਕਰਤਾ, ਕਰਣੈਹਾਰੁ ਨ ਜਾਨੈ।
ਉਪਦੇਸੁ ਕਰੈ, ਆਪਿ ਨ ਕਮਾਵੈ, ਤਤੁ ਸਬਦੁ ਨ ਪਛਾਨੈ।"
(ਆਸਾ, ਮ. ੫, ਪੰਨਾ ੩੮੦)

"ਕਰੈ ਦੁਹਕਰਮ, ਦਿਖਾਵੈ ਹੋਰੁ। ਰਾਮ ਕੀ ਦਰਗਹ ਬਾਧਾ ਚੋਰੁ।

---

*ਪਚਾਰਾ : ਵਿਖਾਵਾ।    †ਸੁਆਨ : ਕੁੱਤਾ।

ਰਾਮੁ ਰਮੈ, ਸੋਈ ਰਾਮਾਣਾ। ਜਲਿ ਥਲਿ ਮਹੀਅਲ ਏਕੁ ਸਮਾਣਾ।
ਅੰਤਰਿ ਬਿਖੁ, ਮੁਖਿ ਅੰਮ੍ਰਿਤੁ ਸੁਣਾਵੈ। ਜਮਪੁਰਿ ਬਾਧਾ ਚੋਟਾ ਖਾਵੈ।
ਅਨਿਕ ਪੜਦੇ ਮਹਿ ਕਮਾਵੈ ਵਿਕਾਰ। ਖਿਨ ਮਹਿ ਪ੍ਰਗਟ ਹੋਹਿ ਸੰਸਾਰ।
ਅੰਤਰਿ ਸਾਚਿ ਨਾਮਿ ਰਸਿ ਰਾਤਾ। ਨਾਨਕ ਤਿਸੁ ਕਿਰਪਾਲੁ ਬਿਧਾਤਾ।"

(ਗਉੜੀ, ਮ. ੫, ਪੰਨਾ ੧੯੪)

ਦਸਵੇਂ ਪਾਤਸ਼ਾਹ ਬੜੇ ਸਖ਼ਤ ਸ਼ਬਦਾਂ ਵਿਚ ਤਾੜਨਾ ਕਰਦੇ ਹਨ:

"ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ।
ਅੰਤ ਕਾਲ ਕਾਤੀ ਕਟਿਉ ਬਾਸੁ ਨਰਕ ਸੋ ਲੀਨ।"

(ਬਚਿਤ੍ਰ ਨਾਟਕ, ਪਾ. ੧੦)

ਕਬੀਰ ਜੀ ਬੜੀ ਖਰੀ ਤੇ ਵਿਅੰਗ ਮਈ ਬੋਲੀ ਵਿਚ ਪਾਖੰਡੀਆਂ ਬਾਰੇ ਕਹਿੰਦੇ ਹਨ।

"ਰਾਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ।
ਗਲੀ ਜਿਨ੍ਹਾ ਜਪਮਾਲੀਆ, ਲੋਟੇ ਹਥਿ ਨਿਬਗ।
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ।
ਐਸੇ ਸੰਤ ਨ ਮੋ ਕਉ ਭਾਵਹਿ। ਡਾਲਾ ਸਿਉ ਪੇਡਾ ਗਟਕਾਵਹਿ।
ਬਾਸਨ ਮਾਂਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ।
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ।
ਓਇ ਪਾਪੀ ਸਦਾ ਫਿਰਹਿ ਅਪਰਾਧੀ, ਮੁਖਹੁ 'ਅਪਰਸ' ਕਹਾਵਹਿ।
ਸਦਾ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ।
ਜਿਤੁ ਕੋ ਲਾਇਆ, ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ।
ਕਹੁ ਕਬੀਰ, ਜਿਸੁ ਸਤਿਗੁਰੁ ਭੇਟੈ, ਪੁਨਰਪਿ ਜਨਮਿ ਨ ਆਵੈ।

(ਆਸਾ, ਕਬੀਰ, ਪੰਨੇ ੪੭੫-੭੬)

ਪਾਖੰਡ ਵੱਸ ਅੰਨ ਦਾ ਤਿਆਗ ਕਰਨ ਵਾਲਿਆਂ ਬਾਰੇ ਆਪ ਲਿਖਦੇ ਹਨ:

"ਛੋਡਹਿ ਅੰਨੁ ਕਰਹਿ ਪਾਖੰਡ। ਨਾ ਸੋਹਾਗਨਿ ਨਾ ਓਹਿ ਰੰਡ।
ਜਗ ਮਹਿ ਬਕਤੇ ਦੂਧਾਧਾਰੀ। ਗੁਪਤੀ ਖਾਵਹਿ ਵਟਿਕਾ ਸਾਰੀ।

ਅੰਨੈ ਬਿਨਾ ਨ ਹੋਇ ਸੁਕਾਲੁ। ਤਜਿਐ ਅੰਨਿ ਨ ਮਿਲੈ ਗੁਪਾਲੁ।"

(ਗੋਂਡ, ਕਬੀਰ, ਪੰਨਾ ੮੭੩)

ਘਰ ਦੀ ਇਸਤਰੀ ਦਾ ਤਿਆਗ ਕਰਨ ਵਾਲੇ ਬਾਰੇ ਨਾਮਦੇਵ ਜੀ ਲਿਖਦੇ ਹਨ।

"ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ।
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਪਟਾਨਾ।
ਪਾਪੀ ਕਾ ਘਰੁ ਅਗਨੇ ਮਾਹਿ। ਜਲਤ ਰਹੈ ਮਿਟਵੈ ਕਬ ਨਾਹਿ।"

(ਭੈਰਉ, ਨਾਮਦੇਵ, ਪੰਨਾ ੧੧੬੫)

# ਅੰਨ੍ਹਾ ਆਗੂ

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਜੇ ਆਗੂ (ਗੁਰੂ) ਹੀ ਅੰਨ੍ਹਾਂ ਹੋਵੇ, ਤਾਂ ਉਹ ਹੋਰ ਕਿਸੇ ਨੂੰ ਰਸਤਾ ਕਿਵੇਂ ਦੱਸ ਸਕਦਾ ਹੈ।

"ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ।
ਆਪ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ।"

(ਸੂਹੀ, ਮ. ੧, ਪੰਨਾ ੭੬੭)

ਅਜੇਹੇ ਭੇਖੀ ਆਗੂ ਉਤੇ ਹਜ਼ੂਰ ਬੜਾ ਭਰਵਾਂ ਵਿਅੰਗ ਕੱਸਦੇ ਹਨ।

"ਕੂੜੁ ਬੋਲਿ ਮੁਰਦਾਰੁ ਖਾਇ। ਅਵਰੀ ਨੋ ਸਮਝਾਵਣਿ ਜਾਇ।
ਮੁਠਾ ਆਪਿ, ਮੁਹਾਏ ਸਾਥੈ। ਨਾਨਕ, ਐਸਾ ਆਗੂ ਜਾਪੈ।"

(ਮਾਝ ਕੀ ਵਾਰ, ਮ. ੧, ਪੰਨਾ ੧੪੦)

ਅਜੇਹੇ ਆਗੂ, ਗੁਰੂ, ਪੀਰ ਦੇ ਮਗਰ ਲਗ ਕੇ ਜਨਮ ਗੁਆਉਣ ਤੋਂ ਹਜ਼ੂਰ ਵਰਜਦੇ ਹਨ।

"ਗਿਆਨ ਵਿਹੂਣਾ ਗਾਵੈ ਗੀਤ। ਭੁਖੇ ਮੁਲਾਂ ਘਰੇ ਮਸੀਤਿ।
ਮਖਟੂ ਹੋਇ ਕੈ ਕੰਨ ਪੜਾਏ। ਫਕਰੁ ਕਰੇ, ਹੋਰੁ ਜਾਤਿ ਗਵਾਏ।
ਗੁਰੁ ਪੀਰੁ ਸਦਾਏ, ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ।"

(ਸਾਰੰਗ ਕੀ ਵਾਰ, ਮ. ੧, ਪੰਨਾ ੧੨੪੫)

ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ।

"ਅੰਧੇ ਗੁਰੂ ਤੇ ਭਰਮੁ ਨ ਜਾਈ। ਮੂਲੁ ਛੋਡਿ, ਲਾਗੇ ਦੂਜੈ ਭਾਈ।"

(ਗਉੜੀ, ਮ. ੩, ਪੰਨਾ ੨੩੨)

ਚੌਥੇ ਪਾਤਸ਼ਾਹ ਆਪਣੇ ਵਿਚਾਰ ਇਕ ਹੋਰ ਪੱਖ ਤੋਂ ਪੇਸ਼ ਕਰਦੇ ਹਨ।

"ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ,
ਤਿਸ ਦਾ ਨਫਰੁ ਕਿਥਹੁ ਰਜਿ ਖਾਇ।
ਜਿ ਸਾਹਿਬ ਕੈ ਘਰਿ ਵਥੁ ਹੋਵੈ, ਸੋ ਨਫਰੈ ਹਥਿ ਆਵੈ,
ਅਣਹੋਦੀ ਕਿਥਹੁ ਪਾਏ।"

(ਗਉੜੀ ਕੀ ਵਾਰ, ਮ. ੪, ਪੰਨਾ ੩੦੬)

ਕਬੀਰ ਜੀ ਤਾਂ ਅਜੇਹੇ ਭੇਖੀ ਗੁਰੂ ਬਾਰੇ ਬੜੇ ਕਰੜੇ ਸ਼ਬਦ ਵਰਤਦੇ ਹਨ।

"ਕਬੀਰ, ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ।
ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ।"

(ਸਲੋਕ ਕਬੀਰ, ਪੰਨਾ ੧੩੭੦)

## ਗੁਣ ਹੀਣ

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ, ਕਿ ਹੇ ਮਨੁੱਖ ! ਗੁਣਾਂ ਤੋਂ ਬਿਨਾਂ ਸੁਖ ਦੀ ਪਰਾਪਤੀ ਨਹੀਂ।

"ਮੁੰਧੇ, ਗੁਣਹੀਣੀ ਸੁਖੁ ਕੇਹਿ।" (ਸਿਰੀ ਰਾਗ, ਮ. ੧, ਪੰਨਾ ੫੬)

ਗੁਣ ਤੋਂ ਬਿਨਾਂ ਤਾਂ ਹਰਦਮ ਦਾ ਝੋਰਾ ਹੀ ਰਹੇਗਾ।

"ਗੁਣਵੰਤੀ ਗੁਣ ਵੀਥਰੈ, ਅਉਗੁਣਵੰਤੀ ਝੂਰਿ।"

(ਸਿਰੀ ਰਾਗ, ਮ. ੧, ਪੰਨਾ ੧੭)

ਗੁਣਾਂ ਤੋਂ ਬਿਨਾਂ ਸਰੀਰ ਕਿਸੇ ਕੰਮ ਦਾ ਨਹੀਂ।

"ਬਿਨੁ ਗੁਣ ਕਾਮਿ ਨ ਆਵਈ, ਢਹਿ ਢੇਰੀ ਤਨੁ ਖੇਹ।"

(ਸਿਰੀ ਰਾਗ, ਮ. ੧, ਪੰਨਾ ੨੦)

ਜੋ ਆਪਣੇ ਆਪ ਨੂੰ ਨਹੀਂ ਪਛਾਣਦੇ, ਉਹ ਪਸ਼ੂ ਦੇ ਬਰਾਬਰ ਹਨ।

"ਮੂਲੁ ਨ ਬੁਝਹਿ ਆਪਣਾ, ਸੇ ਪਸੂਆ, ਸੇ ਢੋਰ ਜੀਉ।"

(ਸੂਹੀ, ਮ. ੧, ਪੰਨਾ ੭੫੧)

ਜੋ ਬਿਨਾਂ ਗੁਣਾਂ ਦੇ ਹੀ ਹੰਕਾਰ ਕਰਦੇ ਹਨ, ਉਹ ਅਸਲੀ ਗਧੇ ਹਨ।

"ਨਾਨਕ, ਸੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ।"

(ਸਾਰਗ ਕੀ ਵਾਰ, ਮ. ੧, ਪੰਨਾ ੧੨੪੬)

ਕਬੀਰ ਜੀ ਕਹਿੰਦੇ ਹਨ, ਕਿ ਦੁਨੀਆਂ ਕਿਸੇ ਦੇ ਗੁਣਾਂ ਨੂੰ ਯਾਦ ਕਰਦੀ ਹੈ, ਨਿਰਗੁਣਿਆਰੇ ਨੂੰ ਕੋਈ ਨਹੀਂ।

"ਕਬੀਰ ਰਸ ਕੋ ਗਾਂਡੋ ਚੂਸੀਐ, ਗੁਨ ਕਉ ਮਰੀਐ ਰੋਇ।
ਅਵਗੁਨੀਆਰੇ ਮਾਨਸੈ ਭਲੋ ਨ ਕਹਿ ਹੈ ਕੋਇ।"

(ਸਲੋਕ ਕਬੀਰ, ਪੰਨਾ ੧੩੬੮)

# ਮਨੁੱਖ

ਸਭ ਜਾਨਵਰ (ਜੀਵਾਂ) ਵਿਚੋਂ ਮਨੁੱਖ ਨੂੰ ਉੱਤਮ ਗਿਆਨ ਪਰਾਪਤ ਹੈ। ਏਸੇ ਵਾਸਤੇ ਪੰਜਵੇਂ ਪਾਤਸ਼ਾਹ ਇਸਨੂੰ 'ਧਰਤੀ ਦਾ ਸਰਦਾਰ' ਕਹਿੰਦੇ ਹਨ।

"ਅਵਰ ਜੋਨਿ ਤੇਰੀ ਪਨਿਹਾਰੀ। ਇਸੁ ਧਰਤੀ ਮਹਿ ਤੇਰੀ ਸਿਕਦਾਰੀ।"

(ਆਸਾ, ਮ. ੫, ਪੰਨਾ ੩੭੪)

ਸੇਵਾ, ਭਜਨ, ਪਰਉਪਕਾਰ, ਸਭ ਚੰਗੇ ਕਰਮ ਮਨੁੱਖਾ ਦੇਹੀ ਦੁਆਰਾ ਹੀ ਹੋ ਸਕਦੇ ਹਨ। ਨਿਰੰਕਾਰ ਨੇ ਇਹ ਵਡਿਆਈ ਕੇਵਲ ਮਨੁੱਖ ਨੂੰ ਹੀ ਬਖ਼ਸ਼ੀ ਹੈ।

"ਲਖ ਚਉਰਾਸੀਹ ਜੋਨਿ ਸਬਾਈ।
ਮਾਣਸ ਕਉ ਪ੍ਰਭਿ ਦੀਈ ਵਡਿਆਈ।"

(ਮਾਰੂ, ਮ. ੫, ਪੰਨਾ ੧੦੭੫)

ਕਬੀਰ ਜੀ ਕਹਿੰਦੇ ਹਨ, ਕਿ ਏਸੇ ਵਾਸਤੇ ਦੇਵਤੇ ਵੀ ਇਸ ਮਨੁੱਖਾ

ਦੇਹੀ ਨੂੰ ਲੋਚਦੇ ਹਨ।

"ਇਸ ਦੇਹੀ ਕਉ ਸਿਮਰਹਿ ਦੇਵ।
ਸੋ ਦੇਹੀ ਭਜੁ ਹਰਿ ਕੀ ਸੇਵ।"

(ਭੈਰਉ, ਕਬੀਰ, ਪੰਨਾ ੧੧੫੯)

ਪਰ ਇਹ ਮਨੁੱਖਾ ਦੇਹੀ ਮਿਲੀ ਹੈ ਇਕ ਉੱਚੇ ਕਾਰਜ ਵਾਸਤੇ, ਵਾਹਿਗੁਰੂ ਨਾਲ ਅਭੇਦ ਹੋਣ ਵਾਸਤੇ।

"ਭਈ ਪਰਾਪਤਿ ਮਾਨੁਖ ਦੇਹੁਰੀਆ।
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।
ਅਵਰਿ ਕਾਜ ਤੇਰੈ ਕਿਤੈ ਨ ਕਾਮ।
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।
ਸਰੰਜਾਮਿ ਲਾਗੁ ਭਵਜਲ ਤਰਨ ਕੈ।*
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ।"

(ਆਸਾ, ਮ. ੫, ਪੰਨਾ ੩੭੮)

ਗੁਰੂ ਨਾਨਕ ਦੇਵ ਜੀ ਵੀ ਚੇਤਾਵਨੀ ਕਰਾਉਂਦੇ ਹਨ, ਕਿ ਏਹਾ ਵਾਰੀ ਹੈ ਪਰਮਾਤਮਾ ਨੂੰ ਪਰਾਪਤ ਕਰਨ ਦੀ।

"ਸੁਣਿ ਮਨ ਮਿਤ੍ਰ ਪਿਆਰਿਆ, ਮਿਲੁ ਵੇਲਾ ਹੈ ਏਹ।
ਜਬਲਗੁ ਜੋਬਨਿ ਸਾਸੁ ਹੈ, ਤਬਲਗੁ ਇਹੁ ਤਨੁ ਦੇਹ।
ਬਿਨੁ ਗੁਣ ਕਾਮਿ ਨ ਆਵਈ, ਢਹਿ ਢੇਰੀ ਤਨੁ ਖੇਹ।
ਮੇਰੇ ਮਨ, ਲੈ ਲਾਹਾ ਘਰਿ ਜਾਹਿ।
ਗੁਰਮੁਖਿ ਨਾਮੁ ਸਲਾਹੀਐ, ਹਉਮੈ ਨਿਵਰੀ ਭਾਹਿ।"

(ਸਿਰੀ ਰਾਗ, ਮ. ੧, ਪੰਨਾ ੨੦)

ਪੰਜਵੇਂ ਪਾਤਸ਼ਾਹ ਵੀ ਯਾਦ ਕਰਾਉਂਦੇ ਹਨ :

"ਪ੍ਰਾਣੀ, ਤੂੰ ਆਇਆ ਲਾਹਾ ਲੈਣਿ।

---

*ਸਰੰਜਾਮਿ : ਆਹਰ। ਇਸ ਭਵਜਲ ਦੇ ਤਰਨ ਦੇ ਆਹਰ ਵਿਚ ਲੱਗ।

ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ।"

(ਸਿਰੀ ਰਾਗ, ਮ. ੫, ਪੰਨਾ ੪੩)

ਇਹ ਮਨੁੱਖਾ ਦੇਹੀ (ਕਾਂਇਆਂ) ਹਰੀ ਦਾ ਮੰਦਰ ਹੈ।

"ਕਾਇਆ ਮਹਲੁ ਮੰਦਰੁ ਘਰੁ ਹਰਿ ਕਾ,
ਤਿਸੁ ਮਹਿ ਰਾਖੀ ਜੋਤਿ ਅਪਾਰ।"

(ਮਲਾਰ, ਮ. ੧, ਪੰਨਾ ੧੨੫੬)

"ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ।
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ।
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ, ਹਰਿ ਹਰਿ ਨਾਮੁ ਦਿੜੁ।"

(ਰਾਮਕਲੀ ਕੀ ਵਾਰ, ਮ. ੩, ਪੰਨਾ ੯੫੨)

"ਹਰਿ ਮੰਦਰੁ ਹਰਿ ਜੀਉ ਸਾਜਿਆ, ਮੇਰੇ ਲਾਲ ਜੀਉ;
ਹਰਿ ਤਿਸੁ ਮਹਿ ਰਹਿਆ ਸਮਾਏ ਰਾਮ।"

(ਬਿਹਾਗੜਾ, ਮ. ੫, ਪੰਨਾ ੫੪੨)

ਇਸ ਸਰੀਰ ਅੰਦਰ ਨਿਰੰਕਾਰ ਨੇ ਬਹੁਤ ਕੁਝ ਲੁਕਾ ਕੇ ਰਖਿਆ ਹੈ, ਪਰ ਮਿਲਦਾ ਖੋਜ ਕੀਤਿਆਂ ਹੈ।

"ਤਨੁ ਮਨੁ ਖੋਜੇ, ਤਾ ਨਾਉ ਪਾਏ। ਧਾਵਤੁ ਰਾਖੈ, ਠਾਕਿ ਰਹਾਏ।
ਗੁਰ ਕੀ ਬਾਣੀ ਅਨਦਿਨੁ ਗਾਵੈ, ਸਹਜੇ ਭਗਤਿ ਕਰਾਵਣਿਆ।"
ਇਸੁ ਕਾਇਆ ਅੰਦਰਿ ਵਸਤੁ ਅਸੰਖਾ। ਗੁਰਮੁਖਿ ਸਾਚੁ ਮਿਲੈ ਤਾ ਵਖਾ।
ਨਉ ਦਰਵਾਜੇ ਦਸਵੈ ਮੁਕਤਾ, ਅਨਹਦ ਸਬਦੁ ਵਜਾਵਣਿਆ।"

(ਮਾਝ, ਮ. ੩, ਪੰਨਾ ੧੧੦)

"ਕਾਇਆ ਅੰਦਰਿ ਸਭੁ ਕਿਛੁ ਵਸੈ, ਖੰਡ ਮੰਡਲ ਪਾਤਾਲਾ।
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ, ਸਭਨਾ ਕਰੇ ਪ੍ਰਤਿਪਾਲਾ।
ਕਾਇਆ ਕਾਮਣਿ ਸਦਾ ਸੁਹੇਲੀ, ਗੁਰਮੁਖਿ ਨਾਮੁ ਸਮਾਲਾ।
ਕਾਇਆ ਅੰਦਰਿ ਆਪੇ ਵਸੈ, ਅਲਖੁ ਨ ਲਖਿਆ ਜਾਈ।
ਮਨਮੁਖੁ ਮੁਗਧੁ ਬੂਝੈ ਨਾਹੀ, ਬਾਹਰਿ ਭਾਲਣਿ ਜਾਈ।"

(ਸੂਹੀ, ਮ, ੩, ਪੰਨਾ ੭੫੪)

ਸਭ ਤੋਂ ਉੱਤਮ ਨਿਰੰਕਾਰ ਦੀ ਜੋਤ ਹੈ, ਜੋ ਹਰ ਸਰੀਰ ਵਿਚ ਬਿਰਾਜਮਾਨ ਹੈ।

"ਗੁਰਮੁਖਿ ਚਾਨਣੁ ਜਾਣੀਐ, ਮਨਮੁਖਿ ਮੁਗਧੁ ਗੁਬਾਰੁ।
ਘਟਿ ਘਟਿ ਜੋਤਿ ਨਿਰੰਤਰੀ, ਬੂਝੈ ਗੁਰਮਤਿ ਸਾਰੁ।"

(ਸਿਰੀ ਰਾਗ, ਮ. ੧, ਪੰਨਾ ੨੦)

"ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ।
ਕਹੁ ਨਾਨਕ ਤਿਹ ਭਜੁ ਮਨਾ, ਭਉ ਨਿਧਿ ਉਤਰਹਿ ਪਾਰਿ।"

(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨਾ ੧੪੨੬)

"ਸਭ ਏਕਾ ਜੋਤਿ, ਜਾਣੈ ਜੇ ਕੋਈ।" (ਮਾਝ, ਮ. ੩, ਪੰਨਾ ੧੨੦)

"ਏਕੋ ਪਵਣੁ, ਮਾਟੀ ਸਭ ਏਕਾ; ਸਭ ਏਕਾ ਜੋਤਿ ਸਬਾਈਆ।"

(ਮਾਝ, ਮ. ੪, ਪੰਨਾ ੯੬)

"ਆਪਿ ਉਪਾਏ ਨਾਨਕਾ ਆਪੇ ਰਖੈ ਵੇਕ।*
ਮੰਦਾ ਕਿਸ ਨੋ ਆਖੀਐ, ਜਾ ਸਭਨਾ ਸਾਹਿਬੁ ਏਕੁ।
ਸਭਨਾ ਸਾਹਿਬੁ ਏਕੁ ਹੈ, ਵੇਖੈ ਧੰਧੈ ਲਾਇ।
ਕਿਸੈ ਥੋੜਾ, ਕਿਸੈ ਅਗਲਾ †, ਖਾਲੀ ਕੋਈ ਨਾਹਿ।"

(ਸਾਰੰਗ ਕੀ ਵਾਰ, ਮ. ੨, ਪੰਨਾ ੧੨੩੮)

ਸਭ ਤੋਂ ਵੱਡਾ ਗੁਣ ਇਨਸਾਨ ਵਿਚ ਇਹ ਹੈ, ਕਿ ਇਸ ਵਿਚ ਪੁੰਨ ਤੇ ਪਾਪ (ਦੋਵੇਂ ਕਰਮ) ਕਰਨ ਦੀ ਸ਼ਕਤੀ ਹੈ। ਫਿਰ ਵੀ ਇਹ ਪਾਪ ਤੋਂ ਬਚਿਆ ਰਹੇ, ਤਾਂ ਇਹ ਇਸਦੀ ਵਡਿਆਈ ਹੈ। ਪਰ ਇਹ ਗੁਰੂ ਦੀ ਮਤਿ (ਉਪਦੇਸ਼) ਦੁਆਰਾ ਹੋ ਸਕਦਾ ਹੈ।

"ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ।
ਦੁਹੀ ਮਿਲ ਕੈ ਸ੍ਰਿਸਟਿ ਉਪਾਈ।
ਦੋਵੈ ਮਾਰਿ ਜਾਇ, ਇਕਤੁ ਘਰਿ ਆਵੈ, ਗੁਰਮਤਿ ਸਹਜਿ ਸਮਾਵਣਿਆ।"

(ਮਾਝ, ਮ. ੩, ਪੰਨਾ ੧੨੬)

---

*ਵੇਕ : ਵੱਖ ਵੱਖ। †ਅਗਲਾ ਬਹੁਤਾ।

ਧਰਤੀ ਦਾ 'ਸਰਦਾਰ' ਹੁੰਦਾ ਹੋਇਆ ਮਨੁੱਖ ਇਕ ਪੱਖੋਂ ਕਮਜ਼ੋਰ ਵੀ ਹੈ। ਈਸ਼ਵਰ ਦੇ ਸਾਮ੍ਹਣੇ ਇਹ ਤੁੱਛ ਜੀਵ ਹੈ।

"ਕਿਆ ਮਾਨੁਖ, ਕਹਹੁ ਕਿਆ ਜੋਰੁ। ਝੂਠਾ ਮਾਇਆ ਕਾ ਸਭੁ ਸੋਰੁ।
ਕਰਣ ਕਰਾਵਨਹਾਰ ਸੁਆਮੀ। ਸਗਲ ਘਟਾ ਕੇ ਅੰਤਰਜਾਮੀ।"

(ਗਉੜੀ, ਮ. ੫, ਪੰਨਾ ੧੭੮)

ਇਸ ਦੇ 'ਤੁੱਛ' ਹੋਣ ਬਾਰੇ ਇਕ ਥਾਂ ਮਹਾਰਾਜ ਇਉਂ ਲਿਖਦੇ ਹਨ।

"ਤੀਨਿ ਸੇਰ ਕਾ ਦਿਹਾੜੀ ਮਿਹਮਾਨੁ। ਅਵਰ ਵਸਤੁ ਤੁਝਿ ਪਹਿ ਅਮਾਨ।
ਬਿਸਟਾ, ਅਸਤ, ਰਕਤੁ ਪਰੇਟੇ ਚਾਮ। ਇਸੁ ਉਪਰਿ ਲੇ ਰਾਖਿਓ ਗੁਮਾਨ।
ਏਕ ਵਸਤੁ ਬੂਝਹਿ, ਤਾ ਹੋਵਹਿ ਪਾਕ। ਬਿਨੁ ਬੂਝੇ ਤੂੰ ਸਦਾ ਨਾਪਾਕ।"

(ਆਸਾ, ਮ. ੫, ਪੰਨਾ ੩੭੪)

ਇਕ ਥਾਂ ਆਪਣਾ ਨਿਰਮਾਣ ਸੁਭਾਉ ਪਰਗਟ ਕਰਦੇ ਹਨ :

"ਕਾਠ ਕੀ ਪੁਤਰੀ ਕਹਾ ਕਰੈ ਬਪੁਰੀ*, ਖਿਲਾਵਨਹਾਰੋ ਜਾਨੈ।"

(ਗਉੜੀ, ਮ. ੫, ਪੰਨਾ ੨੦੬)

ਰਵਿਦਾਸ ਜੀ ਕਹਿੰਦੇ ਹਨ, ਕਿ ਇਸ ਕਮਜ਼ੋਰ ਮਨੁੱਖ ਅੰਦਰ ਦੋਸ਼ ਵੀ ਬਹੁਤ ਹਨ, ਭਾਵ : ਕਾਮ, ਕ੍ਰੋਧ, ਮੋਹ, ਲੋਭ, ਅਹੰਕਾਰ, ਪੰਜ ਦੋਸ਼। ਇਕ ਇਕ ਦੋਸ਼ ਦੇ ਕਾਰਨ ਮਿਰਗ, ਮੱਛੀ, ਭੰਵਰਾ, ਪਤੰਗਾ, ਤੇ ਹਾਥੀ ਆਪਣਾ ਆਪ ਨਾਸ ਕਰ ਲੈਂਦੇ ਹਨ, ਤਾਂ ਇਸ ਪੰਜਾਂ ਦੋਸ਼ਾਂ ਵਾਲੇ ਬੰਦੇ ਦੀ ਕੀ ਆਸ ਰਖੀਏ।

"ਮ੍ਰਿਗ, ਮੀਨ, ਭ੍ਰਿਗ, ਪਤੰਗ, ਕੁੰਚਰ, ਏਕ ਦੋਖ ਬਿਨਾਸ।
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ।"

(ਆਸਾ, ਰਵਿਦਾਸ, ਪੰਨਾ ੪੮੬)

ਪਰ ਆਸ ਹੈ। ਨੌਂਵੇਂ ਪਾਤਸ਼ਾਹ ਪਾਰ ਉਤਾਰੇ ਦਾ ਰਸਤਾ ਦਸਦੇ ਹਨ।

---

*ਵਿਚਾਰੀ, ਨਿਮਾਣੀ।

"ਕਹੁ ਨਾਨਕ ਤਿਹ ਭਜੁ ਮਨਾ, ਭਉ ਨਿਧਿ ਉਤਰਹਿ ਪਾਰਿ ।"
(ਸਲੋਕ ਵਾਰਾਂ ਤੇ ਵਧੀਕ, ਮ .੯, ਪੰਨਾ ੧੪੨੬)

# ਹਉਮੈ

ਗੁਰੂ ਨਾਨਕ ਦੇਵ ਜੀ 'ਹਉਮੈ' (ਮੈਂ, ਮੇਰੀ, ਅਹੰਕਾਰ) ਨੂੰ ਬਹੁਤ ਬੁਰਾ ਰੋਗ ਕਹਿੰਦੇ ਹਨ । ਪਰ ਜੇ ਅੰਦਰ ਵਸਦੇ ਪ੍ਰਭੂ ਦਾ ਗਿਆਨ ਹੋ ਜਾਵੇ, ਤਾਂ ਇਹ ਰੋਗ ਦੂਰ ਹੋ ਜਾਂਦਾ ਹੈ ।

"ਆਤਮ ਮਹਿ ਰਾਮੁ, ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ ।
ਅੰਮ੍ਰਿਤ ਬਾਣੀ ਸਬਦਿ ਪਛਾਣੀ, ਦੁਖ ਕਾਟੈ, ਹਉ ਮਾਰਾ ।
ਨਾਨਕ, ਹਉਮੈ ਰੋਗ ਬੁਰੇ । ਜਹ ਦੇਖਾਂ, ਤਹ ਏਕਾ ਬੇਦਨ,
ਆਪੇ ਬਖਸੈ ਸਬਦਿ ਧੁਰੇ ।" (ਭੈਰਉ, ਮ. ੧, ਪੰਨਾ ੧੧੫੩)

ਅਹੰਕਾਰ (ਹਉਮੈ) ਦੇ ਨਾਲ ਮਨੁਖ ਦੇ ਅੰਦਰ ਲੋਭ ਵੀ ਪੈਦਾ ਹੋ ਜਾਂਦਾ ਹੈ । ਫਿਰ ਉਹ ਵਿਦਵਾਨ ਹੁੰਦਾ ਹੋਇਆ ਵੀ ਮੂਰਖਾਂ ਵਰਗਾ ਬਣ ਜਾਂਦਾ ਹੈ ।

"ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰੁ ।"
(ਮਾਝ ਕੀ ਵਾਰ, ਮ. ੧, ਪੰਨਾ ੧੪੩)

ਤੀਸਰੇ ਪਾਤਸ਼ਾਹ ਹਉਮੈ ਨੂੰ ਇਕ ਵੱਡਾ ਰੋਗ ਮੰਨਦੇ ਹਨ ।

"ਹਉਮੈ ਵਡਾ ਰੋਗੁ ਹੈ, ਮਰਿ ਜੰਮੈ ਆਵੈ ਜਾਇ ।"
(ਵਡਹੰਸ ਕੀ ਵਾਰ, ਮ. ੩, ਪੰਨਾ ੫੯੨)

'ਅਹੰਕਾਰ' ਇਕ ਅੱਗ ਹੈ, ਜਿਸ ਵਿਚ ਸੰਸਾਰ ਸੜ ਰਿਹਾ ਹੈ ।

"ਆਪਣੈ ਅਹੰਕਾਰਿ ਜਗਤੁ ਜਲਿਆ, ਮਤ ਤੂੰ ਆਪਣਾ ਆਪੁ ਗਵਾਵਹੇ ।"
(ਆਸਾ, ਮ. ੩, ਪੰਨਾ ੪੪੧)

ਤੀਰਥਾਂ ਤੇ ਭਵਿਆਂ ਹਉਮੈ ਨਹੀਂ ਜਾਂਦੀ ।

"ਅਨੇਕ ਤੀਰਥ ਜੇ ਜਤਨ ਕਰੈ, ਤਾ ਅੰਤਰ ਕੀ ਹਉਮੈ ਕਦੇ ਨ ਜਾਇ ।"
(ਗੂਜਰੀ, ਮ. ੩, ਪੰਨਾ ੪੯੧)

'ਹਉਮੈਂ' ਤੇ 'ਨਾਮ' (ਈਸ਼ਵਰ) ਦਾ ਆਪਸ ਵਿਚ ਸਦਾ ਦਾ ਵਿਰੋਧ ਹੈ। ਦੋਹਾਂ ਦਾ ਮਿਲਾਪ ਨਹੀਂ ਹੋ ਸ਼ਕਦਾ।

"ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ।"
(ਵਡਹੰਸ, ਮ. ੩, ਪੰਨਾ ੫੬੦)

ਹਉਮੈ ਦੇ ਅਧੀਨ ਭਗਤੀ ਕੀਤੀ ਵੀ ਬਿਰਥਾ ਜਾਂਦੀ ਹੈ।

"ਹਉਮੈ ਭਗਤਿ ਕਰੇ ਸਭੁ ਕੋਇ। ਨਾ ਮਨੁ ਭੀਜੈ, ਨਾ ਸੁਖੁ ਹੋਇ।
ਕਹਿ ਕਹਿ ਕਹਣੁ ਆਪੁ ਜਾਣਾਇ। ਬਿਰਥੀ ਭਗਤਿ,ਸਭੁ ਜਨਮੁ ਗਵਾਇ।"
(ਮਲਾਰ, ਮ. ੩, ਪੰਨਾ ੧੨੭੮)

ਹਉਮੈ ਵਿਚ ਗਾਉਣ (ਭਜਨ ਕਰਨ) ਦਾ ਵੀ ਕੋਈ ਲਾਭ ਨਹੀਂ, ਜਿੰਨਾ ਚਿਰ ਦਿਲ ਵਿਚ ਪਿਆਰ ਪੈਦਾ ਨਾ ਹੋਵੈ।

"ਇਕਿ ਗਾਵਤ ਰਹੇ, ਮਨਿ ਸਾਦੁ ਨਾ ਪਾਇ।
ਹਉਮੈ ਵਿਚਿ ਗਾਵਹਿ ਬਿਰਥਾ ਜਾਇ।
ਗਾਵਹਿ ਗਾਵਹਿ ਜਿਨ ਨਾਮ ਪਿਆਰੁ।
ਸਾਚੀ ਬਾਣੀ ਸਬਦ ਬੀਚਾਰੁ।" (ਗਉੜੀ, ਮ. ੩, ਪੰਨਾ ੧੫੮)

ਗੁਰੂ ਅਰਜਨ ਦੇਵ ਜੀ ਹਰ ਪਰਕਾਰ ਦੀ ਹਉਮੈ ਨੂੰ ਮੰਦਾ ਕਹਿੰਦੇ ਹਨ।

"ਜਿਸ ਕੈ ਅੰਤਰਿ ਰਾਜ ਅਭਿਮਾਨੁ। ਸੋ ਨਰਕ ਪਾਤੀ ਹੋਵਤ ਸੁਆਨੁ।
ਜੋ ਜਾਨੈ ਮੈ ਜੋਬਨਵੰਤੁ। ਸੋ ਹੋਵਤ ਬਿਸਟਾ ਕਾ ਜੰਤੁ।
ਆਪਸ ਕਉ ਕਰਮਵੰਤੁ ਕਹਾਵੈ। ਜਨਮਿ ਮਰੈ ਬਹੁ ਜੋਨਿ ਭ੍ਰਮਾਵੈ।
ਧਨ ਭੂਮਿ ਕਾ ਜੋ ਕਰੈ ਗੁਮਾਨੁ। ਸੋ ਮੂਰਖੁ ਅੰਧਾ ਅਗਿਆਨੁ।
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ।
ਨਾਨਕ ਈਹਾ ਮੁਕਤੁ, ਆਗੈ ਸੁਖੁ ਪਾਵੈ।
ਧਨਵੰਤਾ ਹੋਇ ਕਰਿ ਗਰਬਾਵੈ। ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ।
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ।
ਪਲ ਭੀਤਰਿ ਤਾ ਕਾ ਹੋਇ ਬਿਨਾਸ।

ਸਭ ਤੇ ਆਪ ਜਾਨੈ ਬਲਵੰਤੁ। ਖਿਨ ਮਹਿ ਹੋਇ ਜਾਇ ਭਸਮੰਤੁ।
ਕਿਸੈ ਨ ਬਦੈ ਆਪਿ ਅਹੰਕਾਰੀ। ਧਰਮ ਰਾਇ ਤਿਸੁ ਕਰੇ ਖੁਆਰੀ।
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ। ਸੋ ਜਨੁ ਨਾਨਕ ਦਰਗਹ ਰਪਵਾਨੁ
ਕੋਟਿ ਕਰਮ ਕਰੈ ਹਉ ਧਾਰੇ। ਸ੍ਰਮੁ ਪਾਵੈ ਸਗਲੇ ਬਿਸਥਾਰੇ।
ਅਨਿਕ ਤਪਸਿਆ ਕਰੇ ਅਹੰਕਾਰ। ਨਰਕ ਸੁਰਗ ਫਿਰਿ ਫਿਰਿ ਅਵਤਾਰ।
ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ।
ਹਰਿ ਦਰਗਹ ਕਹੁ ਕੈਸੇ ਗਵੈ! ਆਪਸ ਕਉ ਜੋ ਭਲਾ ਕਹਾਵੈ।
ਤਿਸਹਿ ਭਲਾਈ ਨਿਕਟਿ ਨ ਆਵੈ। ਸਰਬ ਕੀ ਰੇਨ ਜਾ ਕਾ ਮਨੁ ਹੋਇ।
ਕਹੁ ਨਾਨਕ ਤਾ ਕੀ ਨਿਰਮਲ ਸੋਇ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੮)

ਹਜ਼ੂਰ ਅੰਤਮ ਫ਼ੈਸਲਾ ਦੇਂਦੇ ਹਨ, ਕਿ ਹੰਕਾਰ ਦਾ ਸਿਰ ਨੀਂਵਾਂ ਹੈ।

"ਊਚਾ ਚੜੈ, ਸੁ ਪਵੈ ਪਇਆਲਾ। ਧਰਨਿ ਪੜੈ,ਤਿਸੁ ਲਗੈ ਨ ਕਾਲਾ।"

(ਆਸਾ, ਮ. ੫, ਪੰਨਾ ੩੭੪)

# ਸੰਸਾਰ ਉਤਪਤੀ

ਇਹ ਸੰਸਾਰ (ਬ੍ਰਹਿਮੰਡ) ਹੋਂਦ ਵਿਚ ਕਿਵੇਂ ਆਇਆ। ਇਹ ਇਕ ਬਹੁਤ ਵੱਡਾ ਸਵਾਲ ਹੈ। ਬਹੁਤ ਸਾਰੇ ਧਰਮਾਂ ਦੇ ਬਾਨੀ ਤੇ ਉਘੇ ਸਾਇੰਸ-ਦਾਨ ਇਸ ਬਾਰੇ ਆਪਣੀ ਆਪਣੀ ਰਾਇ ਦੇਂਦੇ ਹਨ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ।"

(ਸਿਰੀ ਰਾਗ, ਮ. ੧, ਪੰਨਾ ੧੯)

[ਸਦਾ ਥਿਰ ਰਹਿਣ ਵਾਲੇ ਪਰਮਾਤਮਾ (ਸਾਚੇ) ਤੋਂ ਪੌਣ ਪੈਦਾ ਹੋਈ, ਪੌਣ ਤ੍ਰੋਂ ਪਾਣੀ, ਤੇ ਪਾਣੀ ਤੋਂ ਤਿੰਨਾਂ ਲੋਕਾਂ (ਸੰਸਾਰ) ਦੀ ਰਚਨਾ ਰਚੀ ਗਈ। (ਰਚਨਹਾਰ ਦੀ) ਜੋਤ ਹਰ ਜੀਵ ਵਿਚ ਸਮਾਈ ਹੋਈ ਹੈ।]

ਇਕ ਕਾਰਨ ਹੋਰ ਲਿਖਦੇ ਹਨ :

"ਕੀਤਾ ਪਸਾਉ, ਏਕੋ ਕਵਾਉ ।" (ਜਪੁ, ਪੰਨਾ ੩)

[(ਨਿਰੰਕਾਰ ਨੇ) ਇਕ ਸ਼ਬਦ (ਧੁਨੀ) ਤੋਂ ਪਸਾਰਾ ਕਰ ਦਿਤਾ।]

ਗੁਰਦੇਵ, ਇਹ ਸਭ ਕੁਛ ਈਸ਼ਵਰ ਦੀ ਇਛਿਆ ਅਨਸਾਰ ਹੋਇਆ ਮੰਨਦੇ ਹਨ :

"ਜਾ ਤਿਸੁ ਭਾਣਾ, ਤਾ ਜਗਤੁ ਉਪਾਇਆ ।
ਬਾਝੁ ਕਲਾ ਆਡਾਣੁ ਰਹਾਇਆ ।*
ਬ੍ਰਹਮਾ, ਬਿਸਨੁ, ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ ।"
(ਰਾਗ ਮਾਰੂ, ਮ. ੧, ਪੰਨਾ ੧੦੩੬)

ਇਹ ਰਾਏ ਪਰਗਟ ਕਰਨ ਪਿਛੋਂ ਮਹਾਰਾਜ ਕੋਈ ਹੱਦ ਨਹੀਂ ਖਿੱਚ ਦੇਂਦੇ (ਕਿ ਇਸ ਤੋਂ ਬਿਨਾਂ ਹੋਰ ਸਭ ਝੂਠ ਹੈ, ਜਿਵੇਂ ਕੁਛ ਹੋਰ ਧਰਮਾਂ ਵਾਲਿਆਂ ਨੇ ਕੀਤਾ ਹੈ), ਸਗੋਂ ਸ਼ਰਧਾ ਨਾਲ ਕਹਿੰਦੇ ਹਨ :

"ਜਾ ਕਰਤਾ ਸਿਰਠੀ† ਕਉ ਸਾਜੇ, ਆਪੇ ਜਾਣੈ ਸੋਈ ।"
(ਜਪੁ, ਪੰਨਾ ੪)

ਹਜ਼ੂਰ ਨੇ ਇਸ ਬ੍ਰਹਿਮੰਡ ਬਾਰੇ ਕੁਛ ਅਜੇਹੇ ਵਿਚਾਰ ਵੀ ਦਿਤੇ ਹਨ, ਜੋ ਉਸ ਸਮੇਂ ਦੇ ਲੋਕਾਂ ਦੇ ਵਿਸ਼ਵਾਸ ਦੇ ਉਲਟ ਸਨ, ਪਰ ਅੱਜ ਵਗਿਆਨ ਨੇ ਸੱਚੇ ਸਾਬਤ ਕਰ ਦਿਤੇ ਹਨ ।

ਅੱਗੇ ਇਕ ਵਿਚਾਰਧਾਰਾ ਸੀ, ਕਿ ਬ੍ਰਹਿਮੰਡ ਦੇ ਕੇਵਲ ਤਿੰਨ ਭਾਗ ਹਨ : ਅਕਾਸ਼, ਪਤਾਲ ਤੇ ਪ੍ਰਿਥਵੀ (ਜਾਂ ਨਰਕ, ਸੁਰਗ ਤੇ ਮਾਤਲੋਕ)। ਦੂਸਰੀ, ਪੱਛਮੀ ਵਿਚਾਰਧਾਰਾ ਅਨਸਾਰ ਚੌਦਾਂ ਤਬਕ (ਸੱਤ ਅਕਾਸ਼ ਤੇ ਸੱਤ ਪਤਾਲ) ਸਨ । ਗੁਰਦੇਵ ਨੇ ਫ਼ੁਰਮਾਇਆ :

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ।" (ਜਪੁ, ਪੰਨਾ ੫)

---

*ਆਡਾਣੁ, ਜਗਤ ਦਾ ਪਸਾਰਾ । ਕਲਾ, ਸ਼ਕਤੀ, ਸਹਾਰਾ । ਬਿਨਾਂ ਕਿਸੇ (ਦਿਸਦੇ) ਸਹਾਰੇ ਤੋਂ, ਇਸ ਜਗਤ-ਪਸਾਰ (ਬ੍ਰਹ ਮੰਡ) ਨੂੰ ਟਿਕਾ ਦਿਤਾ ।

†ਸ੍ਰਿਸ਼ਟੀ, ਸੰਸਾਰ ।

"ਧਰਤੀ ਹੋਰੁ, ਪਰੈ ਹੋਰੁ ਹੋਰੁ।" (ਜਪੁ; ਪੰਨਾ ੩)

ਤੇ ਜੇ ਧਰਤੀ ਹੋਰ ਹੋਰ (ਕੇਈ) ਹਨ, ਤਾਂ ਫਿਰ ਚੰਦ ਤੇ ਸੂਰਜ ਵੀ ਕੇਈ ਹੋਣਗੇ। ਗੁਰਦੇਵ ਫ਼ੁਰਮਾਉਂਦੇ ਹਨ :

"ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ।" (ਜਪੁ, ਪੰਨਾ ੭)

ਚੌਥੇ ਪਾਤਸ਼ਾਹ ਇਸਨੂੰ ਪ੍ਰਭੂ ਦਾ ਪਸਾਰ ਮੰਨਦੇ ਹਨ।

"ਗੁਰਬਚਨੀ ਹਰਿ ਪ੍ਰਭੁ ਜਾਣਿਆ, ਸਭ ਹਰਿ ਪ੍ਰਭੁ ਤੇ ਉਤਪਤਿ।"
(ਸਿਰੀ ਰਾਗ, ਮ. ੪, ਪੰਨਾ ੮੨)

"ਬ੍ਰਹਮੋ ਪਸਾਰਾ, ਬ੍ਰਹਮੁ ਪਸਰਿਆ, ਸਭੁ ਬ੍ਰਹਮੁ ਦ੍ਰਿਸਟੀ ਆਇਆ।"
(ਸੂਹੀ, ਮ. ੫, ਪੰਨਾ ੭੮੨)

ਪੰਜਵੇਂ ਪਾਤਸ਼ਾਹ ਇਕ ਹੋਰ ਵਿਚਾਰ ਵੀ ਦੇਂਦੇ ਹਨ, ਕਿ ਇਹ ਸਾਰ ਕਈ ਵਾਰ ਰਚਿਆ ਗਿਆ ਹੈ।

"ਕਈ ਬਾਰ ਪਸਰਿਓ ਪਾਸਾਰ। ਸਦਾ ਸਦਾ ਇਕੁ ਏਕੰਕਾਰ।"
(ਗਉੜੀ, ਸੁਖਮਨੀ, ਮ. ੫, ਪੰਨਾ ੨੭੬)

# ਇਹ ਸੰਸਾਰ ਹਰੀ ਦਾ ਰੂਪ ਹੈ

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਕਿ ਇਹ ਸੰਸਾਰ ਪ੍ਰਭੂ ਦੀ ਛਾਇਆ (ਅਕਸ, ਪ੍ਰਤਿਬਿੰਬ) ਹੈ।

"ਜਗੁ ਤਿਸ ਕੀ ਛਾਇਆ, ਜਿਸੁ ਬਾਪੁ ਨ ਮਾਇਆ।"
(ਮਾਰੂ, ਮ. ੧, ਪੰਨਾ ੧੦੩੮)

ਦੂਸਰੇ ਪਾਤਸ਼ਾਹ ਇਸਨੂੰ ਰੱਬ ਦੇ ਰਹਿਣ ਵਾਲਾ ਘਰ ਦੱਸਦੇ ਹਨ।

"ਇਹ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ।
ਇਕਨਾ ਹੁਕਮਿ ਸਮਾਇ ਲਏ, ਇਕਨਾ ਹੁਕਮੇ ਕਰੇ ਵਿਣਾਸੁ।"
(ਆਸਾ ਦੀ ਵਾਰ, ਮ. ੨, ਪੰਨਾ ੪੬੩)

ਤੀਸਰੇ ਪਾਤਸ਼ਾਹ ਕਹਿੰਦੇ ਹਨ, ਇਹ ਦੁਨੀਆਂ ਇਕ ਬਾਗ਼ੀਚਾ ਹੈ, ਜਿਸਦਾ ਮਾਲੀ ਪ੍ਰਭੂ ਆਪ ਹੈ।

"ਇਹੁ ਜਗੁ ਵਾੜੀ,ਮੇਰਾ ਪ੍ਰਭੁ ਮਾਲੀ। ਸਦਾ ਸਮਾਲੇ,ਕੋ ਨਾਹੀ ਖਾਲੀ।"
(ਮਾਝ, ਮ. ੩, ਪੰਨਾ ੧੧੮)

ਇਹ ਸਾਰਾ ਸੰਸਾਰ (ਵਿਸੁ-ਵਿਸ਼ਵ) ਹੀ ਪਰਮਾਤਮਾ ਦਾ ਰੂਪ ਹੈ।

"ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,
ਹਰਿ ਰੂਪੁ ਨਦਰੀ ਆਇਆ।"
(ਰਾਮਕਲੀ, ਅਨੰਦ, ਮ. ੩, ਪੰਨਾ ੯੨੨)

# ਮੌਤ

ਮਨੁੱਖ ਮਰਨ ਤੋਂ ਡਰਦਾ ਹੈ, ਪਰ ਮਰਨਾ ਇਕ ਲਾਜ਼ਮੀ ਕਰਮ ਹੈ।

"ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ,
ਮਤ ਜਮੁ ਪਕਰੈ ਲੈ ਜਾਇ ਜੀਉ।" (ਆਸਾ, ਮ. ੪, ਪੰਨਾ ੪੪੭)

"ਆਇਆ ਮਰਣੁ ਧੁਰਾਹੁ, ਹਉਮੈ ਰੋਈਐ।"
(ਆਸਾ, ਮ. ੪, ਪੰਨਾ ੩੯੯)

ਜੇ ਮਰਨਾ ਇਕ ਜ਼ਰੂਰੀ ਕਰਮ ਹੈ, ਤਾਂ ਫਿਰ ਚਿੰਤਾ ਕਿਉਂ ਕਰੀਏ।

"ਚਿੰਤਾ ਤਾ ਕੀ ਕੀਜੀਐ, ਜੋ ਅਨਹੋਨੀ ਹੋਇ।
ਇਹੁ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ।
ਜੋ ਉਪਜਿਓ, ਜੋ ਬਿਨਸਿ ਹੈ, ਪਰੋ ਆਜੁ ਕੈ ਕਾਲ।
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।"
(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨੇ ੧੪੨੮-੨੯)

ਇਹ ਗਿਆਨ ਹੋ ਜਾਣ ਪਿਛੋਂ ਇਹ ਚਿੰਤਾ ਮਿਟ ਜਾਂਦੀ ਹੈ।

"ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ।
ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ।"
(ਸਿਰੀ ਰਾਗ, ਮ. ੧. ਪੰਨਾ ੨੦)

ਮਰਨਾ ਮੰਦਾ ਨਹੀਂ, ਜੇ ਕਿਸੇ ਨੂੰ ਮਰਨ ਦੀ ਜਾਚ ਆ ਜਾਵੇ। ਸਗੋਂ ਮਰਨਾ ਸੂਰਮਿਆਂ ਦਾ ਹੱਕ ਹੈ।

"ਮਰਣੁ ਨ ਮੰਦਾ ਲੋਕਾ ਆਖੀਐ, ਜੇ ਕੋਈ ਮਰਿ ਜਾਣੈ ।...
ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ।
ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਮਾਣੋ ।"

(ਵਡਹੰਸ. ਮ. ੧, ਪੰਨੇ ੫੭੯-੮੦)

ਦੁਨੀਆਂ ਦੇ ਮੋਹ ਵਿਚ ਲੀਨ ਹੀ ਮੌਤ ਨੂੰ ਯਾਦ ਨਹੀਂ ਰਖਦਾ, ਨਹੀਂ ਤਾਂ ਇਸ ਭੇਦ ਨੂੰ ਸਮਝਣ ਵਾਲਾ ਤਾਂ ਸਦਾ ਤਿਆਰ ਰਹਿੰਦਾ ਹੈ ।

"ਜਿਨ੍ਹੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ।
ਚਲਣ ਸਾਰ ਨ ਜਾਣਨੀ, ਕਾਜ ਸਵਾਰਨ ਹਾਰ ।"

(ਸੂਹੀ ਕੀ ਵਾਰ, ਮ. ੨, ਪੰਨਾ ੭੮੭)

ਰੱਬ ਵਾਲੇ ਤਾਂ ਜੰਮਣਾ ਮਰਨਾ ਭਾਣੇ ਵਿਚ ਹੀ ਮੰਨਦੇ ਹਨ ।

"ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ ।"

(ਸਾਰੰਗ ਕੀ ਵਾਰ, ਮ. ੨, ਪੰਨਾ ੧੨੩੯)

ਕਬੀਰ ਜੀ ਆਪਣੇ ਵਿਚਾਰ ਇਹਨਾਂ ਸ਼ਬਦਾਂ ਵਿਚ ਦੇਂਦੇ ਹਨ :

"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ।"

(ਸਲੋਕ ਕਬੀਰ, ਪੰਨਾ ੧੩੬੫)

ਇਕ ਜਗ੍ਹਾ ਹੋਰ ਫ਼ੁਰਮਾਉਂਦੇ ਹਨ ।

"ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ।
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ।"

(ਸਲੋਕ ਕਬੀਰ, ਪੰਨਾ ੧੩੬੬)

ਇਕ ਥਾਂ ਇਹ ਸੁਝਾਉ ਦੇਂਦੇ ਹਨ :

"ਐਸੇ ਮਰਹੁ, ਜਿ ਬਹੁਰਿ ਨ ਮਰਨਾ ।"

(ਗਉੜੀ, ਕਬੀਰ, ਪੰਨਾ ੩੨੭)

ਇਕ ਹੋਰ ਬੜਾ ਜ਼ਰੂਰੀ ਸਵਾਲ ਹੈ, ਕਿ ਮਰਨ ਪਿਛੋਂ ਆਤਮਾ ਦਾ ਕੀ ਬਣਦਾ ਹੈ, ਕਿੱਥੇ ਜਾਂਦੀ ਹੈ ।

ਪੰਜਵੇਂ ਪਾਤਸ਼ਾਹ ਉੱਤਰ ਦੇਂਦੇ ਹਨ :

"ਜਿਉ ਜਲ ਮਹਿ ਜਲੁ ਆਇ ਖਟਾਨਾ ।
ਤਿਉ ਜੋਤੀ ਸੰਗਿ ਜੋਤਿ ਸਮਾਨਾ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੮)

ਨੌਂਵੇਂ ਪਾਤਸ਼ਾਹ ਇਸਦੀ ਪ੍ਰੋੜ੍ਹਤਾ ਕਰਦੇ ਹਨ ।

"ਪਾਂਚ ਤਤ ਕੋ ਤਨੁ ਰਚਿਓ, ਜਾਨਹੁ ਚਤੁਰ ਸੁਜਾਨ ।
ਜਿਹ ਤੇ ਉਪਜਿਓ ਨਾਨਕਾ, ਲੀਨ ਤਾਹਿ ਮੈ ਮਾਨ ।"

(ਸਲੋਕ ਵਾਰਾਂ ਤੇ ਵਧੀਕ, ਮ. ੯, ਪੰਨਾ ੧੪੨੬)

## ਜਾਤ ਪਾਤ

ਗੁਰਬਾਣੀ ਮਨੁੱਖ ਨੂੰ ਦੋ ਸ਼ਰੇਣੀਆਂ ਵਿਚ ਵੰਡਦੀ ਹੈ : ਗੁਰਮੁਖ ਤੇ ਮਨਮੁਖ, ਭਗਤ ਤੇ ਸੰਸਾਰੀ । ਦੂਸਰੇ ਸ਼ਬਦਾਂ ਵਿਚ ਕਿਰਤੀ ਤੇ ਮਾਇਆ-ਧਾਰੀ । ਦੋਹਾਂ ਬਾਰੇ ਰਾਏ ਵੀ ਬੜੇ ਸਾਫ਼ ਸ਼ਬਦਾਂ ਵਿਚ ਪਰਗਟ ਕਰਦੀ ਹੈ । ਜਿੱਥੇ ਮਾਇਆਧਾਰੀ ਨੂੰ 'ਅੰਨ੍ਹਾ ਬੋਲਾ' ਕਿਹਾ ਹੈ, ਓਥੇ ਕਿਰਤੀ ਨੂੰ 'ਰੱਬ ਦੇ ਰਾਹ ਚੱਲਣ ਵਾਲਾ'। (ਸਭ ਦਾ ਵੇਰਵਾ ਅੱਗੇ ਥਾਂ ਪੁਰ ਥਾਂ ਹੈ।) ਕਿਰਤੀ ਉਹ ਹੈ, ਜੋ ਧਰਮ ਦੀ ਕਿਰਤ (ਦਸਾਂ ਨੌਂਹਾਂ ਦੀ ਕਮਾਈ) ਕਰਦਾ ਹੈ। ਮਾਇਆਧਾਰੀ ਉਹ ਹੈ, ਜੋ ਹੱਥੀਂ ਕੁਛ ਨਹੀਂ ਕਰਦਾ, ਪਰ ਕਿਰਤੀ ਦੀ ਬਹੁਤੀ ਕਮਾਈ ਆਪ ਹੜਪ ਜਾਂਦਾ ਹੈ, ਕਿਉਂਕਿ ਕਿਰਤ ਦੇ ਸਾਧਨਾਂ ਉਤੇ ਉਸਦਾ ਇਕਵੱਲਾ ਅਧਿਕਾਰ ਹੈ ।

ਮਾਇਆਧਾਰੀ ਨੇ ਆਪਣੇ ਮਨੋਰਥ ਬਦਲੇ ਮਨੁੱਖ ਨੂੰ ਕਈ ਸ਼ਰੇਣੀਆਂ ਵਿਚ ਵੰਡਿਆ ਹੋਇਆ ਸੀ। ਸਭ ਤੋਂ ਪਹਿਲਾਂ ਉਹਨੇ ਚਾਰ ਵਰਣ (ਬ੍ਰਹਿਮਣ, ਛੱਤਰੀ, ਵੈਸ਼, ਸੂਦਰ) ਥਾਪੇ । ਫਿਰ ਅੱਗੇ ਹਰ ਵਰਣ ਨੂੰ ਵੱਖ ਵੱਖ ਜਾਤਾਂ ਗੋਤਾਂ ਵਿਚ ਵੰਡ ਦਿਤਾ। ਏਥੇ ਹੀ ਬੱਸ ਨਹੀਂ,ਉਹਨੇ ਸ਼ਰੇਣੀਆਂ ਦੇ ਦਰਜੇ ਵੀ ਮਿਥ ਦਿਤੇ । ਅਹਿ ਜਾਤੀ ਉੱਤਮ ਹੈ,ਅਹਿ ਉਸ ਤੋਂ ਨੀਂਵੀਂ ਹੈ, ਅਹਿ ਉਸ ਤੋਂ ਵੀ ਨੀਂਵੀਂ ਹੈ, ਤੇ ਅੱਗੇ ਇਕ ਤੋਂ ਦੂਸਰੀ ਹੋਰ ਨੀਂਵੀਂ, ਨੀਂਵੀਂ ਤੋਂ ਵੀ ਨੀਂਵੀਂ ।

ਉਸਨੇ ਇਕ ਹੋਰ ਮਾਰੂ ਚਾਲ ਵੀ ਚੱਲੀ : ਜਾਤੀ ਜਨਮ ਤੋਂ ਮੰਨੀ ਤੇ ਹਰ ਜਾਤੀ ਵਾਸਤੇ ਵੱਖਰਾ ਵੱਖਰਾ ਕਿੱਤਾ ਵੀ ਨੀਯਤ ਕਰ ਦਿਤਾ। ਕੋਈ ਮਨੁੱਖ, ਭਾਵੇਂ ਉਹ ਕਿਸੇ ਤਰਾਂ ਦੇ ਗੁਣਾਂ ਦਾ ਮਾਲਕ ਹੋਵੇ, ਨਾ ਜਾਤ ਬਦਲ ਸਕਦਾ ਸੀ, ਨਾ ਮਾਪਿਆਂ ਵਾਲਾ ਕਿੱਤਾ।

ਦੂਸਰੇ ਸ਼ਬਦਾਂ ਵਿਚ ਜਾਤ ਪਾਤ ਤੇ ਸ਼ਰੇਣੀ ਵੰਡ ਦੀਆਂ ਅਜੇਹੀਆਂ ਪੱਕੀਆਂ ਜ਼ੰਜੀਰਾਂ ਮਨੁੱਖ ਸਮਾਜ ਨੂੰ ਪਾ ਦਿਤੀਆਂ ਸਨ, ਜਿੰਨ੍ਹਾ ਵਿਚ ਜਕੜਿਆ ਉਹ ਹਿੱਲ ਨਹੀਂ ਸੀ ਸਕਦਾ। ਕੇਵਲ ਜਾਤ-ਪਾਤ ਦੇ ਬੰਧਨ ਤੋੜਨ ਨਾਲ ਹੀ ਉਹ ਜ਼ੰਜੀਰਾਂ ਟੁੱਟ ਸਕਦੀਆਂ ਸਨ, ਤੇ ਕਿਰਤ ਦੇ ਸਾਧਨ ਆਜ਼ਾਦ ਹੋ ਸਕਦੇ ਸਨ। ਸਿੱਖੀ ਨੇ ਸਭ ਤੋਂ ਪਹਿਲਾਂ ਇਸ ਜਾਤ ਪਾਤ ਦੇ ਵਹਿਮ ਦੇ ਵਿਰੁੱਧ ਅੰਦੋਲਨ ਆਰੰਭ ਕੀਤਾ।

ਗੁਰੂ ਨਾਨਕ ਦੇਵ ਜੀ ਨੇ ਕਿਹਾ, ਜਾਤ ਜਨਮ ਤੋਂ ਨਹੀਂ, ਕਰਮ ਤੋਂ ਹੁੰਦੀ ਹੈ। ਜੇਹੋ ਜੇਹੇ ਕੋਈ ਕਰਮ ਕਰੇ, ਓਹੋ ਜੇਹੀ ਉਹਦੀ ਜਾਤ (ਸ਼ਰੇਣੀ-ਦਰਜਾ) ਮੰਨਣੀ ਚਾਹੀਦੀ ਹੈ

"ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ।
ਸਾ ਜਾਤਿ, ਸਾ ਪਤਿ ਹੈ, ਜੇਹੇ ਕਰਮ ਕਮਾਇ।
ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ*।"

(ਰਾਗ ਪ੍ਰਭਾਤੀ, ਮ. ੧, ਪੰਨਾ ੧੩੩੦)

"ਫਕੜ ਜਾਤੀ, ਫਕੜੁ ਨਾਉ। ਸਭਨਾ ਜੀਆ ਇਕਾ ਛਾਉ।
ਆਪਹੁ ਜੇ ਕੋ ਭਲਾ ਕਹਾਏ।
ਨਾਨਕ ਤਾ ਪਰੁ ਜਾਪੈ, ਜਾ ਪਤਿ ਲੇਖੈ ਪਾਏ।"

(ਸਿਰੀ ਰਾਗ, ਮ. ੧, ਪੰਨਾ ੮੩)

[ਜਾਤਿ (ਦਾ ਹਕਾਰ) ਤੇ ਨਾਮ (ਵਡੱਪਣ ਦਾ ਹੰਕਾਰ) ਵਿਅਰਥ ਹੈ। ਸਭਨਾਂ ਜੀਆਂ ਦੀ ਇਕੋ ਨੁਹਾਰ (ਆਤਮਾ, ਆਸਰਾ) ਹੈ। ਜੇ ਕੋਈ ਆਪਣੇ ਆਪ ਨੂੰ ਚੰਗਾ ਅਖਵਾਵੇ, (ਤਾਂ ਆਖਣ ਨਾਲ ਚੰਗਾ ਨਹੀਂ ਬਣ ਜਾਂਦਾ)।

---

*ਨਾਇ : ਨਾਮੁ। ਨਾਮ ਸਿਮਰਨ ਨਾਲ ਛੁਟਕਾਰਾ ਹੋਵੇਗਾ।

ਹੇ ਨਾਨਕ ! ਚੰਗਾ ਤਾਂ ਤਦ ਜਾਪੇ, ਜੇ ਲੇਖਾ ਦੇਣ ਵੇਲੇ (ਅਗਲੀ ਦਰਗਾਹ) ਆਦਰ ਪਾ ਸਕੇ ।]

"ਜਾਣਹੁ ਜੋਤਿ, ਨਾ ਪੂਛਹੁ ਜਾਤੀ, ਆਗੈ ਜਾਤਿ ਨ ਹੇ ।"

(ਆਸਾ, ਮ. ੧, ਪੰਨਾ ੩੪੯)

[ਅੱਗੇ ਜਾਤਿ ਹੀਂ ਪੁੱਛੀ ਜਾਂਦੀ, ਜੋਤਿ (ਆਤਮਾ) ਦੀ ਪਛਾਣ ਹੁੰਦੀ ਹੈ। ਕਿਉਂਕਿ ਅੱਗੇ ਜਾਤ-ਪਾਤ ਹੈ ਹੀ ਨਹੀਂ।]

"ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ।
ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ।"

(ਆਸਾ ਦੀ ਵਾਰ, ਮ. ੧, ਪੰਨਾ ੪੬੯)

[ਰੱਬ ਦੀ ਦਰਗਾਹੇ ਨਾ (ਉਚੀ) ਜਾਤ (ਦਾ ਮਾਣ) ਨਾ ਕਿਸੇ ਦਾ ਜ਼ੋਰ (ਧੱਕਾ) ਚਲ ਸਕਦਾ ਹੈ। ਅੱਗੇ ਤਾਂ ਨਵੇਂ (ਓਪਰੇ) ਜੀਆਂ ਨਾਲ ਵਾਹ ਪੈਂਦਾ ਹੈ। ਓਥੇ ਉਹ ਚੰਗੇ ਹਨ, ਜੋ (ਚੰਗੇ ਕਰਮ ਕਰਕੇ) ਆਪਣੀ ਪਤ (ਇੱਜ਼ਤ) ਬਣਾ ਲੈਂਦੇ ਹਨ।)

ਉਸ ਵੇਲੇ ਦੋਹਾਂ ਵੱਡੇ ਧਰਮਾਂ (ਹਿੰਦੂ ਤੇ ਮੁਸਲਮਾਨ) ਵਿਚ ਬੜੀ ਖਿੱਚੋਤਾਣ ਸੀ। ਦੋਵੇਂ ਆਪੋ-ਆਪਣਾ ਰਸਤਾ ਠੀਕ ਤੇ ਦੂਜੇ ਦਾ ਗ਼ਲਤ ਸਮਝਦੇ ਸਨ। ਗੁਰਦੇਵ ਫ਼ੁਰਮਾਉਂਦੇ ਹਨ, ਕਿ ਹਿੰਦੂ ਹੋਵੇ ਭਾਵੇਂ ਮੁਸਲ-ਮਾਨ, (ਭਾਵੇਂ ਕੋਈ ਹੋਰ ਧਰਮ ਨੂੰ ਮੰਨਣ ਵਾਲਾ) ਚੰਗੇ ਅਮਲਾਂ ਦੁਆਰਾ ਹੀ ਉਹ ਈਸ਼ਵਰ ਦੀ ਦਰਗਾਹ ਵਿਚ ਮਾਣ ਪਾ ਸਕਦਾ ਹੈ।

"ਏਥੈ ਜਾਣੈ, ਸੁ ਜਾਇ ਸਿਞਾਣੈ। ਹੋਰੁ ਫਕੜੁ ਹਿੰਦੂ ਮੁਸਲਮਾਣੈ।
ਸਭਨਾ ਕਾ ਦਰਿ ਲੇਖਾ ਹੋਇ। ਕਰਣੀ ਬਾਝਹੁ ਤਰੈ ਨ ਕੋਇ।
ਸਚੋ ਸਚੁ ਵਖਾਣੈ ਕੋਇ। ਨਾਨਕ ਅਗੈ ਪੁਛ ਨਾ ਹੋਇ।"

(ਰਾਮਕਲੀ ਕੀ ਵਾਰ, ਮ. ੧, ਪੰਨਾ ੯੫੨)

[ਏਥੇ (ਏਸ ਜਨਮ ਵਿਚ) ਜੋ (ਵਾਹਿਗੁਰੂ) ਨੂੰ ਜਾਣਦਾ ਹੈ, ਉਹ ਅੱਗੇ ਜਾ ਕੇ ਵੀ ਪਛਾਣ ਲਵੇਗਾ। ਕਿਉਂਕਿ ਸਾਰਿਆਂ ਦਾ (ਪ੍ਰਭੂ ਦੇ ਦਰਿ) ਦਰਬਾਰ ਵਿਚ ਲੇਖਾ ਹੋਣਾ ਹੈ। ਤੇ ਓਥੇ ਕਰਣੀ (ਚੰਗੇ ਕਰਮ) ਬਿਨਾਂ ਕੋਈ ਤਰ ਨਹੀਂ ਸਕਦਾ। ਹੋਰ ਹਿੰਦੂ ਹੋਣਾ ਜਾਂ ਮੁਸਲਮਾਨ ਹੋਣਾ, ਇਹ ਤਾਂ

ਵਾਧੂ ਦੀਆਂ ਫੜ੍ਹਾਂ (ਫਕੜ) ਮਾਰਨੀਆਂ ਹਨ। ਜੋ (ਸਚੋ) ਸੱਚੇ ਰੱਬ ਨੂੰ ਯਾਦ ਕਰਦਾ ਹੈ, ਉਹਨੂੰ ਅੱਗੇ ਕੋਈ (ਹਿਸਾਬ) ਨਹੀਂ ਪੁਛ ਸਕਦਾ। (ਉਹ ਤਰ ਜਾਂਦਾ ਹੈ)।]

ਛੂਤ ਛਾਤ ਤੇ ਜਾਤ-ਪਾਤ ਦਾ ਵਿਰੋਧ ਕਰਦੇ ਹੋਏ ਗੁਰੂ ਮਹਾਰਾਜ ਕਹਿੰਦੇ ਹਨ, "ਮੈਂ ਤਾਂ ਸੰਗੀ ਸਾਥੀ ਹੀ ਉਹਨਾਂ ਦਾ ਹਾਂ, ਜਿੰਨ੍ਹਾਂ ਨੂੰ ਉੱਚ ਜਾਤੀਏ ਨੀਚ ਕਹਿੰਦੇ ਹਨ; ਕਿਉਂਕਿ ਉਹ ਅਕਾਲ ਪੁਰਖ ਦੀ ਮਿਹਰ ਦੇ ਪਾਤਰ ਹਨ।"

"ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ।
ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ।
ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ।"

(ਸਿਰੀ ਰਾਗ, ਮ. ੧, ਪੰਨਾ ੧੫)

ਆਖ਼ਰੀ ਸਵਾਲ ਹੋ ਸਕਦਾ ਸੀ, ਕਿ ਜਾਤ ਪਾਤ ਨੂੰ ਨਾ ਮੰਨਣ ਵਾਲੇ ਨਾਨਕ ! ਤੇਰੀ ਆਪਣੀ ਜਾਤ ਕੀ ਹੈ। ਉਤਰ ਵਜੋਂ ਹਜ਼ੂਰ ਪ੍ਰਭੂ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ :

"ਤੂੰ ਸਾਹਿਬ, ਮੈਂ 'ਸਾਂਗੀ' ਤੇਰਾ, ਪ੍ਰਣਵੈ ਨਾਨਕੁ ਜਾਤਿ ਕੈਸੀ।"

(ਆਸਾ, ਮ. ੧, ਪੰਨਾ ੩੫੮)

ਤੀਸਰੇ ਪਾਤਸ਼ਾਹ ਕਹਿੰਦੇ ਹਨ, ਕਿ ਅੱਗੇ ਕੋਈ ਜਾਤ ਪਾਤ ਨਹੀਂ ਮੰਨੀ ਜਾਵੇਗੀ। ਜੇਹੋ ਜੇਹੇ ਕਰਮ ਕਰਦਾ ਹੈ, ਓਹੋ ਜੇਹਾ ਉਸਨੂੰ ਸਮਝਿਆ ਜਾਵੇਗਾ।

"ਅਗੈ ਜਾਤਿ ਰੂਪੁ ਨ ਜਾਇ। ਤੇਹਾ ਹੋਵੈ, ਜੇਹੇ ਕਰਮ ਕਮਾਇ।"

(ਆਸਾ, ਮ. ੩, ਪੰਨਾ ੩੬੩)

ਉੱਚੀ ਜਾਤ ਦਾ ਅਭਿਮਾਨ ਕਰਨ ਵਾਲੇ ਨੂੰ ਗੁਰਦੇਵ ਕਹਿੰਦੇ ਹਨ, ਕਿ ਜਿਸਦੀ ਸੋ (ਸੋਭਾ) ਉੱਤਮ ਹੈ, ਓਸੇ ਦੀ ਜਾਤ ਉੱਤਮ ਸਮਝੀ ਜਾਣੀ ਚਾਹੀਦੀ ਹੈ। (ਭਾਵ, ਜਾਤ ਜਨਮ ਤੋਂ ਨਹੀਂ, ਕਰਮ ਤੋਂ ਮੰਨਣੀ ਚਾਹੀਦੀ ਹੈ।)

"ਊਤਮ ਜਾਤੀ, ਊਤਮੁ ਸੋਇ। ਗੁਰ ਪਉੜੀ ਸਭ ਦੂ ਊਚਾ ਹੋਇ।

ਨਾਨਕ ਨਾਮਿ ਵਡਾਈ ਹੋਇ।" (ਆਸਾ, ਮ. ੩, ਪੰਨਾ ੩੬੩)

ਇਕ ਥਾਂ ਹਜ਼ੂਰ ਹੋਰ ਕਹਿੰਦੇ ਹਨ:

"ਅਗੈ ਜਾਤਿ ਨ ਪੂਛਐ, ਕਰਣੀ ਸਬਦੁ ਹੈ ਸਾਰੁ।"

(ਮਾਰੂ ਕੀ ਵਾਰ, ਮ. ੩, ਪੰਨਾ ੧੦੯੪)

ਫਿਰ ਮਹਾਰਾਜ ਉਪਦੇਸ਼ ਵਜੋਂ ਕਹਿੰਦੇ ਹਨ:

"ਜਾਤਿ ਕਾ ਗਰਬੁ ਨ ਕਰੀਅਹੁ ਕੋਈ।
ਬ੍ਰਹਮੁ ਬਿੰਦੇ*, ਸੋ ਬ੍ਰਾਹਮਣੁ ਹੋਈ।
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ।
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ।
ਚਾਰੇ ਵਰਨ ਆਖੈ ਸਭੁ ਕੋਈ। ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ।
ਮਾਟੀ ਏਕ, ਸਗਲ ਸੰਸਾਰਾ। ਬਹੁ ਬਿਧਿ ਭਾਡੇ ਘੜੈ ਕੁਮ੍ਹਾਰਾ।
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ। ਘਟਿ ਵਧਿ ਕੋ ਕਰੈ ਬੀਚਾਰਾ।
ਕਹਤੁ ਨਾਨਕ ਇਹ ਜੀਉ ਕਰਮ ਬੰਧੁ ਹੋਈ।
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ।"

(ਭੈਰਉ, ਮ. ੩, ਪੰਨਾ ੧੧੨੮)

ਗੁਰੂ ਗੋਬਿੰਦ ਸਿੰਘ ਜੀ ਤਾਂ ਮਨੁੱਖ ਦੀ ਕੋਈ ਜਾਤ ਮੰਨਦੇ ਹੀ ਨਹੀਂ

"ਕੋਊ ਭਯੋ ਮੁੰਡੀਆ, ਸੰਨਯਾਸੀ, ਕੋਊ ਜੋਗੀ ਭਯੋ,
ਕੋਊ ਬ੍ਰਹਮਚਾਰੀ, ਕੋਊ ਜਤੀ ਅਨਮਾਨਬੋ।
ਹਿੰਦੂ, ਤੁਰਕ ਕੋਊ, ਰਾਫਜੀ, ਇਮਾਮ ਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ, ਸਬੈ ਏਕੈ ਜੋਤ ਜਾਨਬੋ।"

---

*ਬਿੰਦੇ: ਜਾਣੇ, ਜੋ ਈਸ਼ਵਰ ਨੂੰ ਜਾਣੇ।

ਸ਼ਰੇਣੀ ਵੰਡ ਕਰਨ ਵਾਲਿਆਂ ਨੇ ਇਸਤਰੀ ਨੂੰ ਤਾਂ ਉੱਕਾ 'ਅਛੂਤ' ਹੀ ਕਰਾਰ ਦੇ ਦਿਤਾ, ਭਾਵੇਂ ਉਹ ਕਿਸੇ ਜਾਤੀ ਵਿਚੋਂ ਵੀ ਹੋਵੇ। ਗੁਰਦੇਵ ਨੇ ਇਸਦੇ ਵਿਰੁੱਧ ਵੀ ਆਵਾਜ਼ ਉਠਾਈ।

"ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ।
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ।
ਭੰਡੁ ਮੁਆ, ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ।
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ।
ਭੰਡਹੁ ਹੀ ਭੰਡੁ ਉਪਜੈ, ਭੰਡੈ ਬਾਝੁ ਨ ਕੋਇ।
ਨਾਨਕ ਭੰਡੈ ਬਾਹਰਾ, ਏਕੋ ਸਚਾ ਸੋਇ।"

(ਆਸਾ ਦੀ ਵਾਰ, ਮ. ੧, ਪੰਨਾ ੪੭੩)

ਭਗਤ ਨਾਮਦੇਵ ਜੀ ਬੜੇ ਨਰਮ ਸੁਭਾਉ ਦੇ ਸਨ। ਉਹ ਜਾਤ ਪਾਤ ਦੇ ਵਿਰੁੱਧ ਗਿਲ੍ਹਾ ਵੀ ਕਰਦੇ ਹਨ, ਤਾਂ ਬੜੀ ਨਰਮ ਬੋਲੀ ਵਿਚ।

"ਹਸਤ ਖੇਲਤ ਤੇਰੇ ਦੇਹੁਰੇ ਆਇਆ।
ਭਗਤਿ ਕਰਤ ਨਾਮਾ ਪਕਰਿ ਉਠਾਇਆ।
ਹੀਨੜੀ ਜਾਤ ਮੇਰੀ ਜਾਦਿਮ ਰਾਇਆ।
ਛੀਪੇ ਕੇ ਜਨਮਿ ਕਾਹੇ ਕਉ ਆਇਆ।"

(ਭੈਰਉ, ਨਾਮਦੇਵ, ਪੰਨਾ ੧੧੬੪)

ਮਗਰ ਕਬੀਰ ਜੀ ਬੜਾ ਤਿੱਖਾ ਕਹਿਣ ਵਾਲੇ ਸਨ। ਬਨਾਰਸ ਵਿਚ ਰਹਿੰਦੇ ਹੋਣ ਕਰਕੇ, ਉਹਨਾਂ ਦੀ ਪੰਡਤਾਂ ਨਾਲ ਆਮ ਚਰਚਾ ਹੁੰਦੀ ਰਹਿੰਦੀ ਸੀ। ਇਸ ਵਿਸ਼ੇ ਉਤੇ ਉਹ ਜਾਤ ਅਭਿਮਾਨੀ ਪੰਡਤ ਦੀ ਖ਼ੂਬ ਖਿੱਲੀ ਉਡਾਉਂਦੇ ਹਨ।

"ਗਰਭ ਵਾਸ ਮਹਿ ਕੁਲੁ ਨਹੀ ਜਾਤੀ। ਬ੍ਰਹਮ ਬਿੰਦੁ ਤੇ ਸਭ ਉਤਪਾਤੀ।
ਕਹੁ ਰੇ ਪੰਡਿਤ ਬਾਮਨ ਕਬ ਕੇ ਹੁਏ। ਬਾਮਨ ਕਹਿ ਕਹਿ ਜਨਮੁ ਮਤ ਖੋਏ।
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ।
ਤਉ ਆਨ ਬਾਟ ਕਾਹੇ ਨਹੀ ਆਇਆ।
ਤੁਮ ਕਤ ਬ੍ਰਾਹਮਣ, ਹਮ ਕਤ ਸੂਦ। ਹਮ ਕਤ ਲੋਹੂ, ਤੁਮ ਕਤ ਦੂਧ।

ਕਹੁ ਕਬੀਰ ਜੋ ਬ੍ਰਹਮੁ ਬੀਚਾਰੈ। ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।"

(ਗਉੜੀ, ਕਬੀਰ, ਪੰਨਾ ੩੨੮)

ਪੰਡਤ ਕਬੀਰ ਨੂੰ ਨੀਂਵੀਂ ਜਾਤ ਦਾ ਤਾਹਨਾ ਦਿਆ ਕਰਦੇ ਸਨ। ਪਰ ਉਹ ਨੀਂਵੀਂ ਜਾਤ ਉਤੇ ਹੀ ਮਾਣ ਕਰਦੇ ਹਨ।

"ਓਛੀ ਮਤਿ ਮੇਰੀ ਜਾਤਿ ਜੁਲਾਹਾ। ਹਰਿ ਕਾ ਨਾਮੁ ਲਹਿਓ ਮੈ ਲਾਹਾ।"

(ਗੂਜਰੀ, ਕਬੀਰ, ਪੰਨਾ ੫੨੪)

# ਭਗਤ ਤੇ ਸੰਸਾਰੀ

ਕਰਮ ਦੇ ਆਧਾਰ 'ਤੇ ਗੁਰਬਾਣੀ ਮਨੁੱਖਾਂ ਨੂੰ ਦੋ ਸ਼ਰੇਣੀਆਂ ਵਿਚ ਵੰਡਦੀ ਹੈ: ਭਗਤ ਤੇ ਸੰਸਾਰੀ; ਗੁਰਮੁਖ ਤੇ ਮਨਮੁਖ; ਰੱਬ ਨੂੰ ਮੰਨਣ ਵਾਲੇ ਤੇ ਸਾਕਤ (ਕੇਵਲ ਸ਼ਕਤੀ ਜਾਂ ਮਾਦਾ ਨੂੰ ਮੰਨਣ ਵਾਲੇ); ਕਿਰਤੀ ਤੇ ਮਾਇਆਧਾਰੀ। ਦੋਹਾਂ ਦੀ ਵੱਖ ਵੱਖ ਵਿਆਖਿਆ ਕੀਤੀ ਗਈ ਹੈ।

ਗੁਰਦੇਵ ਕਹਿੰਦੇ ਹਨ, ਭਗਤਾਂ ਤੇ ਸੰਸਾਰੀ ਬੰਦਿਆਂ ਦਾ ਕਦੇ ਮੇਲ ਨਹੀਂ। ਦੋਹਾਂ ਦੇ ਰਸਤੇ ਵੱਖਰੇ ਹਨ।

"ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ।<br>ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ।<br>ਭਗਤ ਆਪੇ ਮੇਲਿਅਨੁ, ਜਿਨਿ ਸਚੋ ਸਚੁ ਕਮਾਇਆ।<br>ਸੈਸਾਰੀ ਆਪਿ ਖੁਆਇਅਨੁ, ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ।<br>ਚਲਣ ਸਾਰ ਨ ਜਾਣਨੀ, ਕਾਮੁ ਕ੍ਰੋਧੁ ਵਿਸੁ ਵਧਾਇਆ।<br>ਭਗਤ ਕਰਨਿ ਹਰਿ ਚਾਕਰੀ, ਜਿਨੀ ਅਨਦਿਨੁ ਨਾਮੁ ਧਿਆਇਆ।<br>ਦਾਸਨਿ ਦਾਸ ਹੋਇ ਕੈ, ਜਿਨੀ ਵਿਚਹੁ ਆਪੁ ਗਵਾਇਆ।<br>ਓਨਾ ਖਸਮੈ ਕੈ ਦਰਿ ਮੁਖ ਉਜਲੇ, ਸਚੈ ਸਬਦਿ ਸੁਹਾਇਆ।"

(ਮਾਝ ਕੀ ਵਾਰ, ਮ. ੧, ਪੰਨਾ ੧੪੫)

'ਗੁਰਮੁਖ' ਦੀ ਵਿਆਖਿਆ ਗੁਰਬਾਣੀ ਵਿਚ ਬਹੁਤ ਥਾਂਈਂ ਆਈ ਹੈ। ਕਿਤੇ ਉਸਨੂੰ ਸੰਤ ਕਿਹਾ ਗਿਆ ਹੈ, ਕਿਤੇ ਬ੍ਰਹਮ ਗਿਆਨੀ ਤੇ ਕਿਤੇ

ਜੀਵਨ-ਮੁਕਤ। ਭਾਵ ਹੈ ਗੁਰੂ ਦੇ ਹੁਕਮ ਅਨਸਾਰ ਜੀਵਨ ਗੁਜ਼ਾਰਨ ਵਾਲਾ।

ਆਪਣੇ ਮਨ ਦੀ ਮੱਤ ਮਗਰ ਚੱਲਣ ਵਾਲੇ ਨੂੰ ਮਹਾਰਾਜ ਨੇ 'ਮਨਮੁਖ' ਕਿਹਾ ਹੈ, ਜੋ ਕੇਵਲ ਆਪਣਾ ਮਨੋਰਥ ਹੀ ਸਾਮ੍ਹਣੇ ਰਖੇ। ਉਸ ਬਾਰੇ ਗੁਰਦੇਵ ਕਹਿੰਦੇ ਹਨ :

"ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ।
ਦੂਜੈ ਭਾਇ ਆਤਮ ਸੰਘਾਰਹਿ।" (ਆਸਾ, ਮ. ੩, ਪੰਨਾ ੩੬੨)

ਗੁਰੂ ਨਾਨਕ ਦੇਵ ਜੀ ਮਨਮੁਖ ਨੂੰ ਲੂਣ-ਹਰਾਮੀ ਕਹਿੰਦੇ ਹਨ।

"ਮਨਮੁਖ ਲੂਣ ਹਰਾਮ ਕਿਆ ਨ ਜਾਣਿਆ।"
(ਮਾਝ ਕੀ ਵਾਰ, ਮ. ੧, ਪੰਨਾ ੧੪੩)

ਗੁਰਦੇਵ ਮਨਮੁਖ ਨੂੰ 'ਆਤਮਘਾਤੀ' ਕਹਿੰਦੇ ਹਨ। ਕਿਉਂਕਿ ਉਹ ਆਪਣੀ ਮੂਰਖਤਾ ਨਾਲ ਆਤਮਾ ਦੀ ਹੱਤਿਆ ਕਰ ਬਹਿੰਦਾ ਹੈ।

"ਮਨਮੁਖਿ ਅੰਧੇ ਸੁਧਿ ਨ ਕਾਈ। 'ਆਤਮਘਾਤੀ' ਹੈ ਜਗਤ ਕਸਾਈ।
ਨਿੰਦਾ ਕਰਿ ਕਰਿ ਬਹੁ ਭਾਰ ਉਠਾਵੈ, ਬਿਨੁ ਮਜੂਰੀ ਭਾਰੁ ਪਹੁਚਾਵਣਿਆ।"
(ਮਾਝ, ਮ. ੩, ਪੰਨਾ ੧੧੮)

ਸਾਕਤ ਬਾਰੇ ਚੌਥੇ ਪਾਤਸ਼ਾਹ ਲਿਖਦੇ ਹਨ :

"ਸਾਕਤ ਹਰਿ ਰਸ ਸਾਦੁ ਨ ਜਾਨਿਆ, ਤਿਨ ਅੰਤਰਿ ਹਉਮੈ ਕੰਡਾ ਹੇ।
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ,
ਜਮ ਕਾਲੁ ਸਹਹਿ ਸਿਰਿ ਡੰਡਾ ਹੇ।" (ਗਉੜੀ ਮ. ੪, ਪੰਨਾ ੧੭੧)

ਮਹਾਰਾਜ ਸਾਕਤ ਤੋਂ ਸਦਾ ਦੂਰ ਰਹਿਣ ਦਾ ਆਦੇਸ਼ ਦੇਂਦੇ ਹਨ।

"ਸਾਕਤ ਸੰਗੁ ਨ ਕੀਜਈ ਪਿਆਰੇ, ਜੇ ਕਾ ਪਾਰਿ ਵਸਾਇ।
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ, ਸੋ ਮੁਹਿ ਕਾਲੈ ਉਠਿ ਜਾਇ।
ਮਨਮੁਖਿ ਢੋਈ ਨਹ ਮਿਲੈ ਪਿਆਰੇ, ਦਰਗਹ ਮਿਲੈ ਸਜਾਇ।
ਜੋ ਗੁਰ ਮੇਲਿ ਸਵਾਰਿਆ ਪਿਆਰੇ, ਤਿਨਾ ਪੂਰੀ ਪਾਇ।"
(ਸੋਰਠਿ, ਮ. ੫, ਪੰਨਾ ੬੪੧)

ਕਬੀਰ ਜੀ ਵੀ ਏਹਾ ਉਪਦੇਸ਼ ਦੇਂਦੇ ਹਨ।

"ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ।

ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ।"

(ਸਲੋਕ ਕਬੀਰ, ਪੰਨਾ ੧੩੭੧)

ਸਮਾਜਕ ਵੰਡ ਅਨੁਸਾਰ ਕਿਰਤੀ ਤੇ ਮਾਇਆਧਾਰੀ ਹੀ ਦੋ ਸ਼ਰੇਣੀਆਂ ਹਨ। ਮਾਇਆਧਾਰੀ (ਦੂਸਰਿਆਂ ਦੀ ਕੀਤੀ ਕਿਰਤ-ਕਮਾਈ ਉਤੇ ਪਲਨ ਵਾਲਾ) ਨੂੰ ਮਹਾਰਾਜ 'ਅੰਨ੍ਹਾ-ਬੋਲਾ' ਕਹਿੰਦੇ ਹਨ।

"ਮਾਇਆਧਾਰੀ ਅਤਿ ਅੰਨਾ ਬੋਲਾ।
ਸਬਦੁ ਨ ਸੁਣਈ ਬਹੁ ਰੋਲ ਘਚੋਲਾ।"

(ਗਉੜੀ ਕੀ ਵਾਰ, ਮ. ੩, ਪੰਨਾ ੩੧੩)

ਧਰਮ ਦੀ ਕਿਰਤ ਕਰਨ ਵਾਲੇ ਨੂੰ ਗੁਰਦੇਵ 'ਰੱਬ ਦੇ ਰਾਹ' ਚੱਲਣ ਵਾਲਾ ਕਹਿੰਦੇ ਹਨ।

"ਘਾਲਿ ਖਾਇ ਕਿਛੁ ਹਥਹੁ ਦੇਹਿ। ਨਾਨਕ ਰਾਹੁ ਪਛਾਣਹਿ ਸੇਇ।"

(ਸਾਰੰਗ ਕੀ ਵਾਰ, ਮ. ੧, ਪੰਨਾ ੧੨੪੫)

ਏਥੇ ਹੀ ਬੱਸ ਨਹੀਂ, ਉਦਮ ਕਰਨ ਵਾਲੇ (ਕਿਰਤੀ) ਨੂੰ ਮਹਾਰਾਜ ਸ਼ਾਬਾਸ਼ ਵੀ ਦੇਂਦੇ ਹਨ।

"ਉਦਮੁ ਕਰੇਦਿਆ, ਜੀਉ ਤੂੰ, ਕਮਾਵਦਿਆ, ਸੁਖ ਭੁੰਚੁ।
ਧਿਆਇਦਿਆ, ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੨੨)

## ਮਾਇਆ

ਰੱਬ ਦੇ ਰਾਹ ਵਿਚ ਰੁਕਾਵਟ ਪਾਉਣ ਵਾਲੀ ਸ਼ਕਤੀ 'ਮਾਇਆ' ਦਾ ਬੜਾ ਚਰਚਾ ਹੈ। ਹਜ਼ੂਰ ਇਸ ਬਾਰੇ ਆਪਣੇ ਵਿਚਾਰ ਪਰਗਟ ਕਰਦੇ ਹਨ।

"ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ।
ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ।
ਬਿਨੁ ਸਬਦੈ ਭਰਮੁ ਨ ਚੂਕਈ, ਨਾ ਵਿਚਹੁ ਹਉਮੈ ਜਾਇ।"

(ਸਿਰੀ ਰਾਗ, ਮ. ੩, ਪੰਨਾ ੬੭)

ਮਾਇਆ ਕਾਰਨ ਰੱਬ ਵਿਸਰ ਜਾਂਦਾ ਹੈ, ਪਰ ਗੁਰੂ ਦੀ ਕਿਰਪਾ ਹੋਵੇ, ਤਾਂ ਮਾਇਆ ਦੇ ਵਿਚ ਰਹਿੰਦਿਆਂ ਹੀ ਉਹ ਪਰਾਪਤ ਹੋ ਜਾਂਦਾ ਹੈ।

"ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹ ਉਪਜੈ,
ਭਾਉ ਦੂਜਾ ਲਾਇਆ।
ਕਹੈ ਨਾਨਕੁ, ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ।"

(ਰਾਮਕਲੀ. ਅਨੰਦ. ਮ. ੩. ਪੰਨਾ ੯੨੧)

ਇਨਸਾਨ ਦੀ ਸਭ ਤੋਂ ਵੱਡੀ ਦੁਰਬਲਤਾ ਮਾਇਆ ਦਾ ਮੋਹ ਹੈ। ਮਾਇਆ ਇਤਨੀ ਛਲਣਹਾਰ ਹੈ, ਕਿ ਇਸਨੇ ਬ੍ਰਹਮਾ, ਵਿਸ਼ਨੂੰ, ਮੰਹਾਦੇਉ ਵਰਗੇ ਵੱਡੇ ਵੱਡੇ ਦੇਵਤੇ ਵੀ ਮੋਹ ਲਏ ਹਨ।

"ਪਾਇ ਠਗਉਲੀ ਸਭੁ ਜਗੁ ਜੋਹਿਆ।
ਬ੍ਰਹਮਾ, ਬਿਸਨੁ, ਮਹਾਦੇਉ ਮੋਹਿਆ।"

(ਆਸਾ, ਮ. ੫, ਪੰਨਾ ੩੯੪)

ਵਿਹਾਰੀ ਇਨਸਾਨ ਨੇ ਮਾਇਆ ਦਾ ਇਕ ਖ਼ਾਸ ਰੂਪ ਰਚ ਲਿਆ, ਸਿੱਕਾ, ਪੈਸਾ, ਧਨ ਦੌਲਤ। ਫਿਰ ਏਸੇ ਦੀ ਚਾਹ ਵਿਚ ਇਹ ਸਭ ਕੁਛ ਭੁੱਲ ਗਿਆ।

"ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ।
ਸੋ ਪ੍ਰਭੁ ਚਿਤਿ ਨ ਆਵਈ, ਨਾਨਕ ਨਹੀ ਕਰੰਮ।"

(ਮਾਰੂ ਕੀ ਵਾਰ, ਮ. ੫, ਪੰਨਾ ੧੦੯੩)

ਇਹ ਧਨ ਇਕੱਠਾ ਕਰਨ ਵਾਸਤੇ ਬੰਦਾ ਰਾਤ ਦਿਨ ਭਟਕਦਾ ਫਿਰਦਾ ਹੈ।

"ਨਿਸਦਿਨਿ ਮਾਇਆ ਕਾਰਨੇ, ਪ੍ਰਾਨੀ ਡੋਲਤ ਨੀਤ।
ਕੋਟਨ ਮੈ ਨਾਨਕ ਕੋਊ, ਨਾਰਾਇਨ ਜਿਹ ਚੀਤ।".

(ਸਲੋਕ ਵਾਰਾਂ ਤੇ ਵਧੀਕ, ਮ ੯, ਪੰਨਾ ੧੪੨੭)

ਦਸਵੇਂ ਪਾਤਸ਼ਾਹ ਕਹਿੰਦੇ ਹਨ :

"ਧਨ ਧਨ ਧਨ ਕੋ ਭਾਖੀਐ ਜਾਕਾ ਜਗਤੁ ਗੁਲਾਮੁ।

ਸਭ ਨਿਰਖਤ ਯਾਕੋ ਫਿਰੈ ਸਬ ਚਲ ਕਰਤ ਸਲਾਮ।"

(ਬਚਿਤ੍ਰ, ਨਾਟਕ, ਮਾ, ੧੦)

ਮਾਇਆ ਦਾ ਤਸੱਵਰ ਮਨ ਵਿਚ ਬਹਿ ਗਿਆ, ਤਾਂ ਧਨ ਇਕੱਠਾ ਕਰਨ ਦੀ ਲਾਲਸਾ ਪੈਦਾ ਹੋ ਗਈ। ਫਿਰ ਲੱਗਾ ਕੁੱਸ ਕੁੱਸ ਮਰਨ।

"ਮਾਇਆ ਕਾਰਨ ਸੂਮੁ ਅਤਿ ਕਰੈ। ਸੋ ਮਾਇਆ ਲੈ ਗਾਡੈ ਧਰੈ।
ਅਤਿ ਸੰਚੈ, ਸਮਝੈ ਨਹੀ ਮੂੜੁ। ਧਨ ਧਰਤੀ, ਤਨੁ ਹੋਇ ਗਇਓ ਧੂੜਿ।

(ਸਾਰੰਗ, ਨਾਮਦੇਵ, ਪੰਨਾ ੧੨੫੨)

ਦੌਲਤ ਨਾਲ ਨਹੀਂ ਜਾਣੀ, ਪਰ ਇਸਦੇ ਜੋੜਨ ਦਾ ਲਾਲਚ ਨਹੀਂ ਛਡਿਆ ਜਾਂਦਾ।

"ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ।
ਨਾਨਕ ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ।"

(ਸੂਹੀ ਕੀ ਵਾਰ, ਮ. ੨, ੭੮੭)

ਧੀਆਂ ਪੁੱਤਰਾਂ, ਪਰਵਾਰ ਨੂੰ ਖ਼ੁਸ਼ ਕਰਨ ਬਦਲੇ ਮਾਇਆ ਇਕੱਠੀ ਕਰਦਾ ਹੈ, ਤੇ ਦੂਸਰਿਆਂ ਦਾ ਹੱਕ ਮਾਰ ਕੇ ਉਹਨਾਂ ਦੀਆਂ ਬਦ-ਦੁਆਵਾਂ ਲੈਂਦਾ ਹੈ।

"ਲੈਦਾ ਬਦ ਦੁਆਇ ਤੂੰ, ਮਾਇਆ ਕਰਹਿ ਇਕਤ।
ਜਿਸਨੋ ਤੂੰ ਪਤੀਆਇਦਾ; ਸੋ ਸਣੁ ਤੁਝੈ ਅਨਿਤ।"

(ਸਿਰੀ ਰਾਗ, ਮ. ੫, ਪੰਨਾ ੪੨)

ਕਿੰਨੀ ਨਿੱਗਰ ਸਚਾਈ ਕਹੀ ਹੈ ਗੁਰਦੇਵ ਨੇ। ਦੌਲਤ ਪਾਪਾਂ ਤੋਂ ਬਿਨਾਂ ਇਕੱਠੀ ਨਹੀਂ ਹੁੰਦੀ।

"ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ।
ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ।
ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਏ ਚੰਗਿਆਈ।"

(ਆਸਾ, ਮ. ੧, ਪੰਨਾ ੪੧੭)

ਗੁਰਦੇਵ ਇਕ ਮਿਸਾਲ ਬੜੀ ਸੁੰਦਰ ਦੇਂਦੇ ਹਨ।

"ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ।

ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ।
ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ ।
ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ ।"

(ਮਾਝ ਕੀ ਵਾਰ, ਮ. ੧, ਪੰਨਾ ੧੪੦)

[ਜੇ ਕਪੜੇ ਨੂੰ ਰੱਤ ਲੱਗ ਜਾਵੇ, ਤਾਂ ਜਾਮਾ (ਬਸਤਰ) ਪਲੀਤ (ਅਪਵਿੱਤਰ) ਹੋ ਜਾਂਦਾ ਹੈ। ਜੋ ਬੰਦੇ ਮਨੁਖਾਂ ਦਾ ਲਹੂ ਪੀਂਦੇ ਹਨ, (ਪਰਾਇਆ ਹੱਕ ਖਾਂਦੇ ਹਨ) ਉਹਨਾਂ ਦਾ ਮਨ ਨਿਰਮਲ (ਮੈਲ ਤੋਂ ਰਹਿਤ, ਸਾਫ਼) ਕਿਵੇਂ ਰਹਿ ਸਕਦਾ ਹੈ। ਹੇ ਨਾਨਕ ! ਰੱਬ ਦਾ ਨਾਮ ਸਾਫ਼ ਦਿਲ ਨਾਲ ਮੂੰਹੋਂ ਲਵੋ (ਜਪੋ)। ਦੁਨੀਆਂ ਦੇ ਬਾਕੀ ਕੰਮ ਤਾਂ ਐਵੇਂ ਵਿਖਾਵੇ ਮਾਤਰ ਹਨ, ਤੇ ਲੋਕ ਝੂਠੇ ਅਮਲ ਕਰਦੇ ਹਨ ।]

ਜੇ ਕੱਪੜੇ ਉਤੇ ਰੱਤ ਲਗਣ ਨਾਲ ਕੱਪੜਾ ਪਲੀਤ (ਅਪਵਿੱਤਰ) ਹੋ ਜਾਂਦਾ ਹੈ, ਤਾਂ ਜਿਹੜੇ ਲੋਕ ਜਿਉਂਦੇ ਮਨੁੱਖਾਂ ਦਾ ਖ਼ੂਨ ਪੀਂਦੇ ਹਨ, ਪਰਾ-ਇਆ ਹੱਕ ਖਾਂਦੇ ਹਨ, ਉਹਨਾਂ ਨੂੰ ਕੋਈ ਗੁਰੂ ਪੀਰ ਕਿਵੇਂ ਬਖ਼ਸ਼ੇਗਾ ।

"ਹੱਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ।"

(ਮਾਝ ਕੀ ਵਾਰ, ਮ. ੧, ਪੰਨਾ ੧੪੧)

ਤੀਸਰੇ ਪਾਤਸ਼ਾਹ ਕਹਿੰਦੇ ਹਨ, ਕਿ ਧਰਮ ਵੇਚ ਕੇ ਹੀ ਮਾਇਆ ਇਕੱਤਰ ਹੁੰਦੀ ਹੈ ।

"ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ।
ਮਾਇਆ ਬੰਧਨ ਟਿਕੈ ਨਾਹੀ, ਖਿਨੁ ਖਿਨੁ ਦੁਖੁ ਸੰਤਾਏ ।"

(ਗਉੜੀ, ਮ. ੩, ਪੰਨਾ ੨੪੬)

ਕੀ ਧਨ ਇਕੱਠਾ ਕਰਨ ਨਾਲ ਮੰਨ ਤ੍ਰਿਪਤ ਹੋ ਜਾਂਦਾ ਹੈ ? ਮਾਇਆ ਦੀ ਭੁੱਖ ਮਿਟ ਜਾਂਦੀ ਹੈ ? ਨਹੀਂ । ਸਗੋਂ ਹੋਰ ਵਧਦੀ ਹੈ ।

"ਸਹਸ ਖਟੇ, ਲਖ ਕਉ ਉਠਿ ਧਾਵੈ ।
ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੮)

ਤ੍ਰਿਪਤੀ ਤਾਂ ਕੇਵਲ ਸੰਤੋਖ ਵਿਚ ਹੈ, ਮਾਇਆ ਦੇ ਅਧਿਕ ਹੋਣ ਵਿਚ ਨਹੀਂ ।

"ਬਿਨਾ ਸੰਤੋਖ ਨਹੀ ਕੋਊ ਰਾਜੈ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੯)

"ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ।
ਅਨਿਕ ਰੂਪ ਦੇਖਿ ਨਹ ਪਤੀਆਨਾ ।
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ । ਓਹ ਬਿਨਸੈ, ਓਇ ਭਸਮੈ ਢੇਰੀ ।"

(ਗਉੜੀ, ਮ. ੫, ਪੰਨਾ ੧੭੯)

ਹਜ਼ੂਰ ਇਕ ਹੋਰ ਮਿਸਾਲ ਦੇਂਦੇ ਹਨ ।

"ਮਾਰੂ ਮੀਹਿ ਨ ਤ੍ਰਿਪਤਿਆ, ਅਗੀ ਲਹੈ ਨ ਭੁਖ ।
ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ ਕਿ ਸੁਕ ।"

(ਮਾਝ ਕੀ ਵਾਰ, ਮ. ੧, ਪੰਨਾ ੧੪੮)

"ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ ।
ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ ।
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ।
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ ।"

(ਧਨਾਸਰੀ, ਮ. ੫, ਪੰਨਾ ੬੭੨)

[ਰਾਜਨ, ਰਾਜੇ । ਭੂਮਨ, ਜ਼ਿਮੀਦਾਰ । ਲਪਟ ਰਹੇ, ਫਸੇ ਰਹੇ । ਮਾਤੇ, ਮਸਤ ਹੋ ਕੇ । ਲੋਚਨ, ਅੱਖਾਂ । ਬਿਖਿਆ, ਜ਼ਹਿਰ, ਮਾਇਆ । ਤ੍ਰਿਪਤਿ; ਸ਼ਾਂਤੀ, ਰੱਜ । ਪਾਵਕ, ਅੱਗ । ਈਧਨ, ਬਾਲਣ । ਧ੍ਰਾਪੈ, ਰੱਜਦੀ । ਅਘਾਈ : ਰੱਜਣਾ, ਤ੍ਰਿਪਤ ਹੋਣਾ ।]

"ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿਲੇ ਕੰਚਨ ਭਾਰੀ ।

ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ।"

(ਸੋਰਠਿ, ਕਬੀਰ, ਪੰਨਾ ੬੫੪)

ਮਾਇਆ ਦੀ ਤ੍ਰਿਸਨਾ ਕਦੇ ਬੁਝਦੀ ਨਹੀਂ।

"ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ।
ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੇ। ਪਰੈ ਪਰੈ ਹੀ ਕਉ ਲੁਝੀ ਹੇ"

(ਗਉੜੀ, ਮ. ੫, ਪੰਨਾ ੨੧੩)

ਤ੍ਰਿਸ਼ਨਾ ਇਕ ਅੱਗ ਹੈ, ਜਿਸ ਵਿਚ ਸੰਸਾਰ ਸੜ ਰਿਹਾ ਹੈ।

"ਤ੍ਰਿਸਨਾ ਅਗਨਿ ਜਲੈ ਸੰਸਾਰਾ। ਲੋਭੁ ਅਭਿਮਾਨੁ ਬਹੁਤੁ ਅਹੰਕਾਰਾ।"

(ਮਾਝ, ਮ. ੩, ਪੰਨਾ ੧੨੦)

ਮਾਇਆ ਦਾ ਮੋਹ ਬੰਦੇ ਨੂੰ ਸੁਖੀ ਨਹੀਂ ਰਹਿਣ ਦੇਂਦਾ। ਇਸ ਲਈ ਇਸ ਮੋਹ ਨੂੰ ਹਜ਼ੂਰ ਇਕ 'ਲਾਹਨਤ' ਕਹਿੰਦੇ ਹਨ।

"ਮਾਇਆ ਮੋਹ ਪ੍ਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ।"

(ਸਿਰੀ ਰਾਗ, ਮ. ੫, ਪੰਨਾ ੪੭)

ਮਾਇਆ ਕਾਰਨ ਹਉਮੈ ਵੀ ਵਧਦੀ ਹੈ।

"ਮੰਮੈ ਮਤਿ ਹਿਰਿ ਲਈ ਤੇਰੀ ਮੂੜੇ, ਹਉਮੈ ਵਡਾ ਰੋਗੁ ਪਇਆ।
ਅੰਤਰ ਆਤਮੈ ਬ੍ਰਹਮੁ ਨ ਚੀਨਿਆ, ਮਾਇਆ ਕਾ ਮੁਹਤਾਜੁ ਭਇਆ।"

(ਆਸਾ, ਮ. ੩, ਪੰਨਾ ੪੩੫)

ਮਾਇਆ ਦੇ ਪ੍ਰੇਮੀ ਨੂੰ ਮਹਾਰਾਜ ਅੰਨ੍ਹਾ ਤੇ ਬੋਲਾ ਕਹਿੰਦੇ ਹਨ।

"ਮਾਇਆਧਾਰੀ ਅਤਿ ਅੰਨਾ ਬੋਲਾ।
ਸਬਦੁ ਨ ਸੁਣਈ, ਬਹੁ ਰੋਲ ਘਚੋਲਾ।"

(ਗਉੜੀ ਕੀ ਵਾਰ, ਮ. ੩, ਪੰਨਾ ੩੧੩)

ਆਪਣੇ ਆਪ ਵਿਚ ਮਾਇਆ (ਦੌਲਤ) ਨਾ ਚੰਗੀ ਹੈ, ਨਾ ਬੁਰੀ। ਇਸਦੀ ਕਾਣੀ ਵੰਡ ਹੀ ਪੁਆੜੇ ਦੀ ਜੜ੍ਹ ਹੈ। ਦੁਨੀਦਾਰ ਬੰਦੇ ਵਾਸਤੇ ਮਾਇਆ ਸੰਬੰਧੀ ਗੁਰਦੇਵ ਬਹੁਤ ਉੱਤਮ ਖ਼ਿਆਲ ਦੇਂਦੇ ਹਨ।

"ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ।
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ।

ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ ।"

(ਮਾਰੂ, ਮ. ੫, ਪੰਨਾ ੧੦੧੯)

ਕਿੰਨੀ ਸੁਚੱਜੀ ਵੰਡ ਹੈ ਸਾਂਝੇ ਸਰਮਾਏ ਦੀ। ਲੋੜ ਜੋਗਾ ਹਰਇਕ ਕੋਲ ਹੋਣਾ ਚਾਹੀਦਾ ਹੈ। ਜਿਸ ਕੋਲ ਲੋੜ ਤੋਂ ਘੱਟ ਜਾਂ ਵੱਧ ਹੈ, ਓਹਾ ਦੁੱਖਾਂ ਦਾ ਕਾਰਨ ਹੈ। ਸਮਾਜ ਦੀ ਨਾ-ਬਰਾਬਰੀ ਹੀ ਪੁਆੜੇ ਦੀ ਜੜ੍ਹ ਹੈ।

ਇਸ ਕਾਣੀ ਵੰਡ ਬਾਰੇ ਕਬੀਰ ਜੀ ਬੜਾ ਗਿਲ੍ਹਾ ਕਰਦੇ ਹਨ।

"ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ।
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ।"

(ਆਸਾ, ਕਬੀਰ, ਪੰਨਾ ੪੭੯)

ਨਿਰਧਨ ਵਾਸਤੇ ਸਮਾਜ ਵਿਚ ਕੋਈ ਆਦਰ ਨਹੀਂ।

"ਨਿਰਧਨ ਆਦਰੁ ਕੋਈ ਨ ਦੇਇ।
ਲਾਖ ਜਤਨ ਕਰੈ, ਓਹੁ ਚਿਤਿ ਨ ਧਰੇਇ।
ਜਉ ਨਿਰਧਨੁ ਸਰਧਨ ਕੈ ਜਾਇ। ਆਗੇ ਬੈਠਾ ਪੀਠਿ ਫਿਰਾਇ।
ਜਉ ਸਰਧਨੁ ਨਿਰਧਨ ਕੈ ਜਾਇ। ਦੀਆ ਆਦਰੁ, ਲੀਆ ਬੁਲਾਇ।
ਨਿਰਧਨ ਸਰਧਨੁ ਦੋਨਉ ਭਾਈ। ਪ੍ਰਭ ਕੀ ਕਲਾ ਨ ਮੇਟੀ ਜਾਈ।
ਕਹਿ ਕਬੀਰ, ਨਿਰਧਨ ਹੈ ਸੋਈ। ਜਾ ਕੇ ਹਿਰਦੈ ਨਾਮੁ ਨ ਹੋਈ।"

(ਭੈਰਉ, ਕਬੀਰ, ਪੰਨਾ ੧੧੫੯)

ਗੁਰਦੇਵ ਨੇ ਮਾਇਆ ਦਾ ਇਕ ਹੋਰ ਰੂਪ ਵੀ ਪੇਸ਼ ਕੀਤਾ ਹੈ। ਮਾਇਆ ਨੂੰ ਭਗਤਾਂ (ਭਲੇ ਪੁਰਸ਼ਾਂ) ਦੀ ਦਾਸੀ ਦੱਸਿਆ ਹੈ।

"ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ।
ਚਰਣੀ ਲਾਗੈ, ਤਾ ਮਹਲੁ ਪਾਵੈ। ਸਦ ਹੀ ਨਿਰਮਲੁ ਸਹਜਿ ਸਮਾਵੈ।"

(ਗਉੜੀ, ਮ. ੩, ਪੰਨਾ ੨੩੧)

ਗੁਰੂ ਦੇ ਉਪਦੇਸ਼ ਦੁਆਰਾ (ਧਰਮ ਦੀ ਕਿਰਤ ਕਰਕੇ) ਧਨ ਕਮਾਉਣਾ ਮੰਦਾ ਨਹੀਂ, ਸ਼ੁਭ ਹੈ।

"ਗੁਰਮੁਖਿ ਸਭ ਪਵਿਤੁ ਹੈ, ਧਨ ਸੰਪੈ ਮਾਇਆ।

ਹਰਿ ਅਰਥਿ ਜੋ ਖਰਚਦੇ, ਦੇਂਦੇ ਸੁਖੁ ਪਾਇਆ।"

(ਸਾਰੰਗ ਕੀ ਵਾਰ, ਮ. ੪, ਪੰਨਾ ੧੨੪੬)

"ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ,
ਜੋ ਨਾਮਿ ਹਰਿ ਰਾਤੇ।
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹੈ,
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ।"

(ਸੋਰਠਿ ਕੀ ਵਾਰ, ਮ. ੪, ਪੰਨਾ ੬੪੮)

ਦੁਨਿਆਵੀ ਤੌਰ 'ਤੇ ਮਾਇਆ (ਧਨ) ਦੀ ਸੋਭਾ ਜ਼ਰੂਰ ਹੈ। ਪਰ ਸੱਚੀ ਵਡਿਆਈ ਉਹ ਹੈ, ਜਿੱਥੇ ਜੀਵਨ ਵੀ ਉੱਚਾ ਹੋਵੇ। ਨਹੀਂ ਤਾਂ :

"ਵਡੇ ਵਡੇ ਜੋ ਦੀਸਹਿ ਲੋਗ। ਤਿਨ ਕਉ ਬਿਆਪੈ ਚਿੰਤਾ ਰੋਗ।
ਕਉ ਨ ਵਡਾ,ਮਾਇਆ ਵਡਿਆਈ। ਸੋ ਵਡਾ ਜਿਨਿ ਰਾਮ ਲਿਵ ਲਾਈ।
ਭੂਮੀਆ ਭੂਮਿ ਊਪਰਿ ਨਿਤ ਲੁਝੈ। ਛੋਡਿ ਚਲੈ ਤ੍ਰਿਸਨਾ ਨਹੀ ਬੁਝੈ।
ਕਹੁ ਨਾਨਕ ਇਹ ਤਤੁ ਬੀਚਾਰਾ। ਬਿਨੁ ਹਰਿ ਭਜਨ ਨਾਹੀ ਛੁਟਕਾਰਾ।"

(ਗਉੜੀ, ਮ. , ਪੰਨਾ ੧੮੮)

ਟਿਕਦੀ ਵੀ ਸੱਚੀ ਸੋਭਾ (ਉਚੇ ਜੀਵਨ ਦੀ) ਹੀ ਹੈ। ਮਾਇਆ ਦੀ ਵਡਿਆਈ ਤਾਂ ਐਵੇਂ ਚਾਰ ਦਿਹਾੜੇ ਹੈ।

"ਇਸੁ ਜੁਗ ਮਹਿ ਸੋਭਾ ਨਾਮ ਕੀ, ਬਿਨੁ ਨਾਵੈ ਸੋਭ ਨ ਹੋਇ।
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ, ਜਾਦੀ ਬਿਲਮ ਨ ਹੋਇ।"

(ਆਸਾ, ਮ. ੩, ਪੰਨਾ ੪੨੯)

ਮਾਇਆ ਦੀ ਵਡਿਆਈ ਨਾਸ ਹੁੰਦਿਆਂ ਚਿਰ ਨਹੀਂ ਲਗਦਾ।

"ਕਵਨ ਕਾਜ ਮਾਇਆ ਵਡਿਆਈ। ਜਾ ਕਉ ਬਿਨਸਤ ਬਾਰ ਨ ਕਾਈ।"

(ਸੂਹੀ, ਮ. ੫, ਪੰਨਾ ੭੪੦)

"ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ।
ਮਾਇਆ ਕਾ ਰੰਗੁ ਸਭੁ ਫਿਕਾ, ਜਾਤੋ ਬਿਨਸਿ ਨਿਦਾਨਿ।"

(ਸਿਰੀ ਰਾਗ, ਮ. ੫, ਪੰਨਾ ੪੫)

ਗੁਰਦੇਵ ਦੁਨੀਆਂ ਦੀਆਂ ਹਰ ਕਿਸਮ ਦੀਆਂ ਵਡਿਆਈਆਂ ਤੋਂ

ਪਰਹੇਜ਼ ਕਰਨ ਲਈ ਕਹਿੰਦੇ ਹਨ। ਕਿਉਂਕਿ ਦੁਨੀਆਂ ਦੀ ਸੋਭਾ ਕੇਈਵਾਰ ਰੱਬ ਤੋਂ ਦੂਰ ਲੈ ਜਾਂਦੀ ਹੈ।

"ਨਾਨਕ, ਦੁਨੀਆ ਕੀਆ ਵਡਿਆਈਆ, ਅਗੀ ਸੇਤੀ ਜਾਲਿ।
ਏਨੀ ਜਲੀਈ ਨਾਮੁ ਵਿਸਾਰਿਆ, ਇਕ ਨ ਚਲੀ ਨਾਲਿ।"

(ਮਲਾਰ ਕੀ ਵਾਰ, ਮ. ੨, ਪੰਨਾ ੧੨੯੦)

ਆਖ਼ਰੀ ਸਵਾਲ ਹੈ, ਕਿ ਇਸ ਬਹੁ ਪਰਕਾਰ ਦੀ ਮਾਇਆ ਤੋਂ ਛੁਟਕਾਰਾ ਕਿਵੇਂ ਮਿਲੇ। ਉੱਤਰ ਹੈ, ਸਬਦ ਦੀ ਵਿਚਾਰ ਰਾਹੀਂ ਮਨ ਨੂੰ ਵੱਸ ਕੀਤਿਆਂ।

"ਨਾ ਮਨੁ ਮਰੈ, ਨ ਮਾਇਆ ਮਰੈ।
ਜਿਨਿ ਕਿਛੁ ਕੀਆ, ਸੋਈ ਜਾਣੈ, ਸਬਦੁ ਵੀਚਾਰਿ ਭਉ ਸਾਗਰੁ ਤਰੈ।"

(ਪ੍ਰਭਾਤੀ, ਮ. ੧, ਪੰਨਾ ੧੩੪੨)

# ਰਾਜ ਬਣਤਰ ਬਾਰੇ

ਕੇਵਲ ਧਾਰਮਿਕ ਤੇ ਸਮਾਜਿਕ ਪਹਿਲੂ ਹੀ ਨਹੀਂ,ਗੁਰਦੇਵ ਨੇ ਦੇਸ ਦੇ ਰਾਜਸੀ ਪਹਿਲੂ ਬਾਰੇ ਵੀ ਬਹੁਤ ਕੁਛ ਕਿਹਾ ਹੈ, ਫਿਰ ਬੜੇ ਸਖ਼ਤ ਤੇ ਖਰੇ ਸ਼ਬਦਾਂ ਵਿਚ। ਉਸ ਸਮੇਂ ਦੀ ਦੇਸ ਦੀ ਰਾਜਸੀ ਹਾਲਤ ਉਤੇ ਇਸ ਤੋਂ ਚੰਗਾ ਚਾਨਣਾ ਹੋਰ ਕਿਸੇ ਨਹੀਂ ਪਾਇਆ। ਹਜ਼ੂਰ ਸਮੁੱਚੇ ਲੋਕਾਂ ਦੀ ਹਾਲਤ ਬਾਰੇ ਫ਼ੁਰਮਾਉਂਦੇ ਹਨ :

"ਕਲਿ* ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ।
ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ।
ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ।
ਲਿਖਿਆ ਹੋਵੈ ਨਾਨਕਾ, ਕਰਤਾ ਕਰੇ, ਸੁ ਹੋਇ।"

(ਸਾਰੰਗ ਕੀ ਵਾਰ, ਮ. ੧, ਪੰਨਾ ੧੨੪੨)

---

*ਕਲਿਜੁਗੀ ਜੀਵ, ਰੱਬ ਨੂੰ ਭੁੱਲੇ ਹੋਏ।

ਏਸੇ ਦੀ ਵਿਆਖਿਆ ਆਪ ਇਕ ਹੋਰ ਥਾਂ ਕਰਦੇ ਹਨ :

"ਲਬੁ, ਪਾਪੁ, ਦੁਇ ਰਾਜਾ, ਮਹਤਾ†, ਕੂੜੁ ਹੋਆ ਸਿਕਦਾਰੁ‡ ।
ਕਾਮੁ ਨੇਬੁ* ਸਦਿ ਪੁਛੀਐ, ਬਹਿ ਬਹਿ ਕਰੇ ਬੀਚਾਰੁ ।
ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ†† ਭਰੇ ਮੁਰਦਾਰੁ‡‡

(ਆਸਾ ਦੀ ਵਾਰ, ਮ. ੧, ਪੰਨੇ ੪੬੮-੪੬੯)

ਦੇਸ ਦਾ ਸਮੁੱਚਾ ਚਲਨ ਤੇ ਦੁਖ ਸੁਖ, ਰਾਜ ਬਣਤਰ 'ਤੇ ਨਿਰਭਰ ਕਰਦੇ ਹਨ। ਓਦੋਂ ਸਾਰੇ ਭਾਰਤ ਵਿਚ ਰਜਵਾੜਾ-ਸ਼ਾਹੀ ਪਰਬੰਧ ਸੀ। ਸਭ ਤੋਂ ਉਤੇ ਇਕ ਬਾਦਸ਼ਾਹ, ਜੋ ਸਮਰੱਥ ਤੇ ਨਿਹ-ਕਲੰਕ ਮੰਨਿਆਂ ਜਾਂਦਾ ਸੀ। ਜਿਸਦੇ ਹੱਥ ਵਿਚ ਰਾਜ-ਸੱਤਿਆ ਹੋਵੇ, ਓਹਾ ਨਿਹ-ਕਲੰਕ ਹੁੰਦਾ ਹੈ, ਕਿਉਂਕਿ ਉਸ ਦੇ ਮੱਥੇ ਕਲੰਕ ਮੜ੍ਹਨ ਦੀ ਕਿਸੇ ਵਿਚ ਹਿੰਮਤ ਨਹੀਂ ਹੁੰਦੀ। ਬਾਦਸ਼ਾਹ ਤੋਂ ਥੱਲੇ ਇਲਾਕਿਆਂ ਦੇ ਸੂਬੇਦਾਰ (ਗਵਰਨਰ)। ਉਹਨਾਂ ਤੋਂ ਥੱਲੇ ਰਾਜੇ ਤੇ ਨਵਾਬ। ਉਹਨਾਂ ਤੋਂ ਥੱਲੇ ਛੋਟੇ ਜ਼ਿਮੀਦਾਰ ਤੇ ਚੌਧਰੀ। ਇਹ ਸਭ ਪਦਵੀਆਂ ਜੱਦੀ (ਜਨਮ ਤੋਂ) ਹੁੰਦੀਆਂ ਸਨ। ਇਹਨਾਂ ਸਾਰਿਆਂ ਦੇ ਅੱਤਿਆਚਾਰਾਂ ਦਾ ਭਾਰ ਗ਼ਰੀਬ ਜਨਤਾ ਨੂੰ ਸਹਿਣਾ ਪੈਂਦਾ ਸੀ। ਗੁਰਦੇਵ ਉਹਨਾਂ ਰਾਜਿਆਂ ਤੇ ਨਵਾਬਾਂ ਦੇ ਜ਼ੁਲਮ ਬਾਰੇ ਬੜੇ ਖਰੇ ਸ਼ਬਦਾਂ ਵਿਚ ਲਿਖਦੇ ਹਨ :

"ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ।',

(ਮਾਝ ਕੀ ਵਾਰ, ਮ. ੧, ਪੰਨਾ ੧੪੫)

ਇਕ ਜਗ੍ਹਾ ਹਜ਼ੂਰ ਹੋਰ ਫ਼ੁਰਮਾਉਂਦੇ ਹਨ :

"ਰਾਜੇ ਸੀਹ, ਮੁਕਦਮ ਕੁਤੇ । ਜਾਇ ਜਗਾਇਨਿ ਬੈਠੇ ਸੁਤੇ ।
ਚਾਕਰ ਨਹ ਦਾ ਪਾਇਨਿ ਘਾਉ । ਰਤੁ ਪਿਤੁ ਕੁਤਿਹੋ ਚਟਿ ਜਾਹੁ ।"

**(ਮਲਾਰ ਕੀ ਵਾਰ, ਮ. ੧, ਪੰਨਾ ੧੨੮੮)**

---

†ਵਜ਼ੀਰ, ਮੁਸਾਹਿਬ । ‡ਚੌਧਰੀ । *ਨਾਇਬ ।
††ਅੱਗ । ‡‡ਪਰਾਇਆ ਹੱਕ ।

# ਕੁਛ ਫੁਟਕਲ ਵਿਚਾਰ

## ਕਲਿਜੁਗ

ਕਲਜੁਗੀ ਜੀਵ ਕਿਹੋ ਜਿਹੇ ਹਨ ?

"ਕਲੀ ਅੰਦਰਿ ਨਾਨਕਾ. ਜਿੰਨਾ ਦਾ ਅਉਤਾਰੁ ।
ਪੁਤੁ ਜਿਨੂਰਾ, ਧੀਅ ਜਿੰਨੂਰੀ, ਜੋਰੂ* ਜਿੰਨਾ ਦਾ ਸਿਕਦਾਰੁ‡ ।"
(ਬਿਹਾਗੜੇ ਕੀ ਵਾਰ, ਮ. ੧, ਪੰਨਾ ੫੫੬)

ਕਲਿਜੁਗ ਦਾ ਵਰਤਾਰਾ ।

"ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ ।
ਅੰਧੇ ਕਾ ਨਾਉ ਪਾਰਖੂ, ਏਵੈ ਕਰੈ ਗੁਆਉ† ।
ਇਲਤਿ ਕਾ ਨਾਉ ਚੌਧਰੀ, ਕੂੜੀ ਪੂਰੇ ਥਾਉ ।
ਨਾਨਕ ਗੁਰਮੁਖਿ ਜਾਣੀਐ, ਕਲਿ ਕਾ ਇਹੁ ਨਿਆਉ ।"
(ਮਲਾਰ ਕੀ ਵਾਰ, ਮ. ੨, ਪੰਨਾ ੧੨੮੮)

ਇਕ ਪੱਖ ਤੋਂ ਗੁਰਦੇਵ ਕਲਿਜੁਗ ਨੂੰ ਸਾਰਿਆਂ ਜੁਗਾਂ ਵਿਚੋਂ ਉਤਮ ਮੰਨਦੇ ਹਨ ।

"ਸਤਿਜੁਗੁ, ਤ੍ਰੇਤਾ, ਦੁਆਪਰੁ ਭਣੀਐ, ਕਲਿਜੁਗੁ ਊਤਮੋ ਜੁਗਾ ਮਾਹਿ ।
ਅਹਿਕਰੁ ਕਰੇ, ਸੋ ਅਹਿਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ ।"
(ਆਸਾ, ਮ. ੫, ਪੰਨਾ ੪੦੬)

---

*ਜੋਰੂ : ਇਸਤਰੀ । ‡ਸਿਕਦਾਰ : ਸਰਦਾਰ ।

†ਗੁਆਉ : ਗੁਫ਼ਤਗੂ, ਗੱਲ ਬਾਤ ।

# ਨਸ਼ਿਆਂ ਦੀ ਨਖੇਧੀ

ਗੁਰੂ ਮਹਾਰਾਜ ਨਸ਼ਿਆਂ ਦੇ ਸਖ਼ਤ ਖ਼ਿਲਾਫ਼ ਸਨ। ਖ਼ਾਸ ਕਰ ਸ਼ਰਾਬ ਦੀ ਬਹੁਤ ਨਖੇਧੀ ਕੀਤੀ ਗਈ ਹੈ।

"ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ।
ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ।
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ।
ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ।
ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ।
ਨਾਨਕ ਨਦਰੀ ਸਚੁ ਮਦੁ ਪਾਈਐ, ਸਤਿਗੁਰੁ ਮਿਲੈ ਜਿਸੁ ਆਇ।
ਸਦਾ ਸਾਹਿਬ ਕੈ ਰੰਗਿ ਰਹੈ, ਮਹਲੀ ਪਾਵੈ ਥਾਉ।"

(ਬਿਹਾਗੜੇ ਕੀ ਵਾਰ, ਮ, ੩, ਪੰਨਾ ੫੫੪)

"ਦੁਰਮਤਿ ਮਦੁ ਜੋ ਪੀਵਤੇ, ਬਿਖਲੀ ਪਤਿ ਕਮਲੀ।
ਰਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ।"

(ਆਸਾ, ਮ. ੫, ਪੰਨਾ ੩੯੯)

[(ਦੁਰਮਤਿ) ਬੁੱਧੀ ਨੂੰ ਭ੍ਰਸ਼ਟ ਕਰਨ ਵਾਲੀ (ਮਦ) ਸ਼ਰਾਬ ਜੋ ਪੁਰਸ਼ ਪੀਂਦੇ ਹਨ, ਉਹ (ਬਿਖਲੀ ਪਤਿ) ਵਿਭਚਾਰਨ ਭਾਵ ਵੇਸਵਾ ਦੇ ਪਤੀ ਵਾਂਗ ਵਿਭਚਾਰੀ ਹਨ। ਸੱਚੇ ਅਮਲੀ ਤਾਂ ਉਹ ਹਨ, ਜੋ ਰਾਮ ਨਾਮ ਦੇ ਰਸ ਵਿਚ ਰੱਤੇ ਹੋਏ ਹਨ।]

# ਮੜ੍ਹੀਆਂ ਮਸਾਣਾਂ ਦੀ ਪੂਜਾ ਦੀ ਨਖੇਧੀ

"ਜਿਨਿ ਜੀਉ ਪਿੰਡੁ ਦਿਤਾ, ਤਿਸੁ ਚੇਤਹਿ ਨਾਹਿ।
ਮੜੀ ਮਸਾਣੀ ਮੂੜੇ, ਜੋਗੁ ਨਾਹਿ।" (ਬਸੰਤ, ਮ. ੧, ਪੰਨਾ ੧੧੯੦)

"ਨਿਰਜੀਉ ਪੂਜਹਿ, ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ।"

(ਮਲਾਰ, ਮ. ੪, ਪੰਨਾ ੧੨੬੪)

# ਸਤੀ

ਉਸ ਸਮੇਂ ਸਤੀ ਦੀ ਰਸਮ ਆਮ ਪਰਚਲਤ ਸੀ। ਵਹਿਮ ਵੱਸ ਇਸਤਰੀ ਮਰੇ ਪਤੀ ਦੀ ਲੋਥ ਨਾਲ ਸੜ ਮਰਦੀ ਸੀ। ਗੁਰਦੇਵ ਇਸਦਾ ਵਿਰੋਧ ਕਰਦੇ ਹਨ।

"ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨਿ।
ਨਾਨਕ ਸਤੀਆ ਜਾਣੀਅਨਿ, ਜਿ ਬਿਰਹੇ ਚੋਟ ਮਰੰਨਿ।
ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖਿ ਰਹੰਨਿ।
ਸੇਵਨਿ ਸਾਈ ਆਪਣਾ, ਨਿਤ ਉਠਿ ਸੰਮਾਲੰਨਿ।"
(ਸੂਹੀ ਕੀ ਵਾਰ, ਮ. ੩, ਪੰਨਾ ੭੮੭)

"ਕਲਿਜੁਗ ਮਹਿ ਮਿਲਿ ਆਏ ਸੰਜੋਗ।
ਜਿਚਰੁ ਆਗਿਆ, ਤਿਚਰੁ ਭੋਗਹਿ ਭੋਗ।
ਜਲੈ ਨ ਪਾਈਐ ਰਾਮੁ ਸਨੇਹੀ। ਕਿਰਤਿ ਸੰਜੋਗਿ ਸਤੀ ਉਠਿ ਹੋਈ।
ਦੇਖਾ ਦੇਖੀ ਮਨ ਹਠਿ ਜਲਿ ਜਾਈਐ।
ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ।
ਸੀਲ ਸੰਜਮਿ ਪ੍ਰਿਅ ਆਗਿਆ ਮਾਨੈ।
ਤਿਸੁ ਨਾਰੀ ਕਉ ਦੁਖੁ ਨ ਜਮਾਨੈ।
ਕਹੁ ਨਾਨਕ, ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ।
ਧੰਨੁ ਸਤੀ ਦਰਗਾਹ ਪਰਵਾਨਿਆ।" (ਗਉੜੀ, ਮ. ੫, ਪੰਨਾ ੧੮੫)
"ਬਿਨੁ ਸਤ ਸਤੀ ਹੋਇ ਕੈਸੇ ਨਾਰਿ।" (ਗਉੜੀ, ਕਬੀਰ, ਪੰਨਾ ੩੨੮)

# ਦੋਸਤ

ਆਪ ਨਾਲੋਂ ਵੱਡੇ ਆਦਮੀ ਦੀ ਦੋਸਤੀ ਨੂੰ ਗੁਰਦੇਵ ਪਾਣੀ ਉਤੇ ਖਿੱਚੀ ਲੀਕ ਸਮਾਨ ਕਹਿੰਦੇ ਹਨ।

"ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ ।
ਪਾਣੀ ਅੰਦਰਿ ਲੀਕ ਜਿਉ, ਤਿਸ ਦਾ ਥਾਉ ਨ ਥੇਹੁ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

"ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ।
ਜੇਹਾ ਜਾਣੈ, ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

"ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ।
ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

ਤਾਂ ਫਿਰ ਮਨੁੱਖ ਕੇਹੋ ਜੇਹੇ ਪੁਰਸਾਂ ਨਾਲ ਦੋਸਤੀ ਰੱਖੇ ।

"ਨਾਨਕ, ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ।
ਓਇ ਜੀਵੰਦੇ ਵਿਛੁੜਹਿ, ਓਇ ਮੋਇਆ ਨ ਜਾਹੀ ਛੋੜਿ ।"

(ਮਾਰੂ ਕੀ ਵਾਰ, ਮ. ੫, ਪੰਨਾ ੧੧੦੨)

"ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ ।
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਸੰਨਿ ।" (ਸੂਹੀ, ਮ. ੧, ਪੰਨਾ ੭੨੯)

"ਜਿਨਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ।
ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੨੦)

ਹੁਣ ਅਸੀਂ ਗੁਰੂ ਸਾਹਿਬਾਨ ਦੇ ਕੁਛ ਵਖਰੇ ਵਖਰੇ ਵਿਚਾਰ ਦੇਂਦੇ ਹਾਂ । ਗੁਰਬਾਣੀ ਵਿਚ ਕਿਤੇ ਕਿਤੇ ਬਹੁਤ ਸੁੰਦਰ ਉਪਮਾਂ ਮਿਲਦੀਆਂ ਹਨ । ਵੇਖੋ, ਜਵਾਨੀ ਤੇ ਬੁਢਾਪੇ ਦਾ ਵਰਣਨ ਕਿੰਨੇ ਸੁੰਦਰ ਸ਼ਬਦਾਂ ਵਿਚ ਹੈ ।

"ਉਜਲ ਮੋਤੀ ਸੋਹਣੇ, ਰਤਨਾ* ਨਾਲਿ ਜੁੜੰਨਿ ।
ਤਿਨ ਜਰੁ† ਵੈਰੀ ਨਾਨਕਾ, ਜਿ ਬੁਢੇ ਥੀਏ ਮਰੰਨਿ ।"

(ਸੂਹੀ ਕੀ ਵਾਰ, ਮ. ੧, ਪੰਨਾ ੭੮੮)

---

*ਰਤਨ : ਦੰਦ । †ਜਰ : ਬੁਢਾਪਾ ।

ਉਪਮਾ (ਤਸ਼ਬੀਹ) ਵਾਂਗ, ਕਿਤੇ ਕਿਤੇ ਵਿਅੰਗ ਵੀ ਬੜੇ ਕਰੜੇ ਸ਼ਬਦਾਂ ਵਿਚ ਪਰਗਟ ਕੀਤਾ ਗਿਆ ਹੈ। ਵੇਖੋ :

"ਸਉ ਓਲਾਮੇ ਦਿਨੈ ਕੇ, ਰਾਤੀ ਮਿਲਨਿ ਸਹੰਸ।
ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ।
ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ।
ਨਾਨਕ ਸਚੇ ਨਾਮ ਵਿਣੁ, ਸਭੋ ਦੁਸਮਨੁ ਹੇਤੁ।"

(ਸੂਹੀ ਕੀ ਵਾਰ, ਮ. ੧, ਪੰਨਾ ੭੯੦)

ਜੀਭ ਕਿਵੇਂ ਸੁੱਚੀ ਹੋਵੇ ?

"ਜਿਹਵਾ ਸੂਚੀ ਸਾਚਾ ਬੋਲੁ।" (ਰਾਮਕਲੀ, ਮ. ੧, ਪੰਨਾ ੯੦੫)

ਹੰਕਾਰ ਕਿਵੇਂ ਦੂਰ ਹੋਵੇ ?

"ਬਿਨੁ ਗੁਰ ਗਰਬੁ ਨ ਮੇਟਿਆ ਜਾਇ।
ਗੁਰਮਤਿ ਧਰਮੁ ਧੀਰਜੁ ਹਰਿ ਨਾਇ।
ਨਾਨਕ, ਨਾਮੁ ਮਿਲੈ ਗੁਣ ਗਾਇ।" (ਗਉੜੀ, ਮ. ੧, ਪੰਨਾ ੨੨੫)

ਸੱਚ ਕੀ ਹੈ (ਸੱਚ, ਸਚਾਈ) :

"ਸਚੁ ਤਾਪਰੁ ਜਾਣੀਐ, ਜਾ ਰਿਦੈ ਸਚਾ ਹੋਇ।
ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ।
ਸਚੁ ਤਾਪਰੁ ਜਾਣੀਐ, ਜਾ ਸਚਿ ਧਰੇ ਪਿਆਰੁ।
ਨਾਉ ਸੁਣਿ ਮਨੁ ਰਹਸੀਐ, ਤਾ ਪਾਏ ਮੋਖ ਦੁਆਰੁ।
ਸਚੁ ਤਾਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ।
ਧਰਤਿ ਕਾਇਆ ਸਾਧਿ ਕੈ, ਵਿਚਿ ਦੇਇ ਕਰਤਾ ਬੀਉ।
ਸਚੁ ਤਾਪਰੁ ਜਾਣੀਐ, ਜਾ ਸਿਖ ਸਚੀ ਲੇਇ।
ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ।
ਸਚੁ ਤਾਪਰੁ ਜਾਣੀਐ, ਜਾ ਆਤਮ ਤੀਰਥਿ ਕਰੇ ਨਿਵਾਸੁ।
ਸਤਿਗੁਰੂ ਨੋ ਪੁਛਿ ਕੈ, ਬਹਿ ਰਹੈ ਕਰੇ ਨਿਵਾਸੁ।
ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ।

ਨਾਨਕੁ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ।"

(ਆਸਾ ਦੀ ਵਾਰ, ਮ. ੧, ਪੰਨਾ ੪੬੮)

ਕਿਸੇ ਨਾਲ ਕੋਈ ਕਿਵੇਂ ਗੰਢਿਆ ਜਾ ਸਕਦਾ ਹੈ ?

"ਕੈਹਾ, ਕੰਚਨੁ, ਤੁਟੈ ਸਾਰੁ। ਅਗਨੀ ਗੰਢੁ ਪਾਏ ਲੋਹਾਰੁ।
ਗੋਰੀ ਸੇਤੀ ਤੁਟੈ ਭਤਾਰੁ। ਪੁਤੀਂ ਗੰਢੁ ਪਵੈ ਸੰਸਾਰਿ।
ਰਾਜਾ ਮੰਗੈ, ਦਿਤੈ ਗੰਢੁ ਪਾਇ। ਭੁਖਿਆ ਗੰਢੁ ਪਵੈ ਜਾ ਖਾਇ।
ਕਾਲਾ ਗੰਢੁ ਨਦੀਆ ਮੀਹ ਝੋਲ। ਗੰਢੁ ਪਰੀਤੀ ਮਿਠੇ ਬੋਲ।
ਬੇਦਾ ਗੰਢੁ ਬੋਲੇ ਸਚੁ ਕੋਇ। ਮੁਇਆ ਗੰਢੁ ਨੇਕੀ ਸਤੁ ਹੋਇ।
ਏਤੁ ਗੰਢਿ ਵਰਤੈ ਸੰਸਾਰੁ। ਮੂਰਖ ਗੰਢੁ ਪਵੈ ਮੁਹਿ ਮਾਰ।
ਨਾਨਕੁ ਆਖੈ ਏਹੁ ਬੀਚਾਰੁ। ਸਿਫਤੀ ਗੰਢੁ ਪਵੈ ਦਰਬਾਰਿ।"

(ਮਾਝ ਕੀ ਵਾਰ, ਮ. ੧, ਪੰਨਾ ੧੪੩)

ਘਰ ਹੁੰਦਿਆਂ ਮੰਗਣਾ ਬਹੁਤ ਵੱਡਾ ਉਲਾਹਮਾ ਹੈ।

"ਜੇ ਘਰ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ।"

(ਰਾਮਕਲੀ, ਮ. ੧, ਪੰਨਾ ੯੦੩)

ਫਿੱਕੇ ਬਚਨ ਬੋਲਣਾ ਮੂਰਖਤਾ ਹੈ।

"ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ।
ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ।
ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ।
ਫਿਕਾ ਮੂਰਖੁ ਆਖੀਐ, ਪਾਣਾ* ਲਹੈ ਸਜਾਇ।"

(ਆਸਾ ਦੀ ਵਾਰ, ਮ. ੧, ਪੰਨਾ ੪੭੩)

ਕਿਹੜਾ ਔਗੁਣ ਕਿਹੜੀ ਬੁਰਾਈ ਪੈਦਾ ਕਰਦਾ ਹੈ ?

"ਕਾਮੁ ਕ੍ਰੋਧੁ ਕਾਇਆ ਕਉ ਗਾਲੈ। ਜਿਉ ਕੰਚਨ ਸੋਹਾਗਾ ਢਾਲੈ।
ਕਸਿ ਕਸਵਟੀ ਸਹੈ ਸੁ ਤਾਉ। ਨਦਰਿ ਸਰਾਫ ਵੰਨੀਸ ਚੜਾਉ।
ਜਗਤੁ ਪਸੂ ਅਹੰ ਕਾਲੁ ਕਸਾਈ।

---

*ਜੁਤੀਆਂ।

ਕਰਿ ਕਰਤੇ ਕਰਣੀ ਕਰਿ ਪਾਈ*। ਜਿਨਿ ਕੀਤੀ ਤਿਨਿ ਕੀਮਤ ਪਾਈ।
ਹੋਰ ਕਿਆ ਕਹੀਐ, ਕਿਛੁ ਕਹਣੁ ਨ ਜਾਈ।"

(ਰਾਮਕਲੀ, ਓਅੰਕਾਰ, ਮ. ੧, ਪੰਨਾ ੯੩੨)

ਪੰਜ ਦੁਨਿਆਵੀ ਠੱਗ :

"ਰਾਜੁ, ਮਾਲੁ, ਰੂਪੁ, ਜਾਤਿ, ਜੋਬਨੁ, ਪੰਜੇ ਠਗ।
ਏਨੀ ਠਗੀ ਜਗੁ ਠਗਿਆ, ਕਿਨੈ ਨ ਰਖੀ ਲਜ।
ਏਨਾ ਠਗਨਿ ਠਗ ਸੇ, ਜਿ ਗੁਰ ਕੀ ਪੈਰੀ ਪਾਹਿ।
ਨਾਨਕ ਕਰਮਾ ਬਾਹਰੇ, ਹੋਰਿ ਕੇਤੇ ਮੁਠੇ ਜਾਹਿ।"

(ਮਲਾਰ ਕੀ ਵਾਰ, ਮ. ੧, ਪੰਨਾ ੧੨੮੮)

ਅੱਗ ਦੀਆਂ ਚਾਰ ਨਦੀਆਂ :

"ਹੰਸੁ, ਹੇਤੁ, ਲੋਭੁ, ਕੋਪ ਚਾਰੇ ਨਦੀਆ ਅਗਿ।
ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ।"

(ਮਾਝ ਕੀ ਵਾਰ, ਮ. ੧, ਪੰਨਾ ੧੪੭)

[ਹੰਸੁ : ਹਿੰਸਾ; ਨਰਦਇਤਾ। ਹੇਤੁ : ਮੋਹ। ਕੋਪੁ : ਗੁੱਸਾ। ਦਝਹਿ : ਸੜਦੇ। ਤਰੀਐ ਕਰਮੀ ਲਗਿ : ਗੁਰੂ ਕੀ ਕਿਰਪਾ ਨਾਲ ਚਰਨੀ ਲਗ ਕੇ ਤਰੀਏ।]

"ਧਨਿ ਜੋਬਨਿ ਜਗੁ ਠਗਿਆ, ਲਬਿ ਲੋਭਿ ਅਹੰਕਾਰਿ।"

(ਸਿਰੀ ਰਾਗ, ਮ. ੧, ਪੰਨਾ ੬੧)

"ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ।
ਪਰ ਨਿੰਦਾ ਪਰ ਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲ।"

(ਸਿਰੀ ਰਾਗ, ਮ. ੧, ਪੰਨਾ ੧੪)

"ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ।"

(ਸਿਰੀ ਰਾਗ, ਮ, ੧, ਪੰਨਾ ੧੪)

---

*ਕਰਤਾਰ ਨੇ ਸ੍ਰਿਸ਼ਟੀ ਰਚ ਕੇ ਇਹ ਮਰਯਾਦਾ ਬਣਾ ਦਿਤੀ ਹੈ, ਕਿ ਜੇਹੋ ਜੇਹੀ ਕਰਣੀ (ਕਰਮ-ਕਰਤੂਤ) ਜੀਵ ਕਰਦਾ ਹੈ, ਓਹੋ ਜੇਹਾ ਫਲ ਪਾਉਂਦਾ ਹੈ।

"ਨਾਵ ਜਿਨਾ ਸੁਲਤਾਨ ਖਾਨ, ਹੋਂਦੇ ਡਿਠੇ ਖੇਹ ।
ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ ।"

(ਸਿਰੀ ਰਾਗ, ਮ. ੧, ਪੰਨਾ ੧੬)

"ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ।"

(ਸਿਰੀ ਰਾਗ, ਮ. ੧, ਪੰਨਾ ੬੩)

"ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ।"

(ਸਿਰੀ ਰਾਗ, ਮ. ੧, ਪੰਨਾ ੬੩)

"ਮੁੰਧੇ, ਪਿਰ ਬਿਨੁ ਕਿਆ ਸੀਗਾਰੁ ।
ਦਰਿ ਘਰਿ ਢੋਈ ਨਾ ਲਹੈ, ਦਰਗਹ ਝੂਠੁ ਖੁਆਰੁ ।"

(ਸਿਰੀ ਰਾਗ, ਮ. ੧, ਪੰਨਾ ੧੮)

ਖਾਣਾ ਕਿਹੜਾ ਅਪਵਿੱਤਰ ਹੈ ?

"ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ।"

(ਸਿਰੀ ਰਾਗ, ਮ. ੧, ਪੰਨਾ ੧੬)

"ਮੰਗਣ ਵਾਲੇ ਕੇਤੜੇ, ਦਾਤਾ ਏਕੋ ਸੋਇ ।
ਜਿਸ ਕੇ ਜੀਅ ਪਰਾਣ ਹੈ, ਮਨਿ ਵਸਿਐ ਸੁਖੁ ਹੋਇ ।"

(ਸਿਰੀ ਰਾਗ, ਮ. ੧, ਪੰਨਾ ੧੮)

ਵਿੱਦਿਆ ਨੂੰ ਵਿਚਾਰਨਾ ਇਕ ਪਰਉਪਕਾਰ ਹੈ ।

"ਵਿਦਿਆ ਵੀਚਾਰੀ, ਤਾਂ ਪਰਉਪਕਾਰੀ ।"

(ਆਸਾ, ਮ. ੧, ਪੰਨਾ ੩੫੬)

ਬਾਕੀ ਸਭ ਕੁਛ ਸੱਚ ਤੋਂ ਹੇਠਾਂ ਹੈ, ਪਰ ਸੱਚ ਤੋਂ ਵੀ ਉਤੇ ਸੱਚੀ ਰਹਿਣੀ ਹੈ ।

"ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ।"

(ਸਿਰੀ ਰਾਗ, ਮ. ੧, ਪੰਨਾ ੬੨)

"ਮਨ ਰੇ, ਸਚੁ ਮਿਲੈ ਭਉ ਜਾਇ ।" (ਸਿਰੀ ਰਾਗ, ਮ. ੧ ਪੰਨਾ ੧੮)

(ਉਪਰਲੀਆਂ ਦੋਹਾਂ ਪੰਗਤੀਆਂ ਵਿਚ ਸ਼ਬਦ 'ਸਚ' ਦੇ ਅਰਥ ਵਖਰੇ ਵਖਰੇ ਹਨ । ਪਹਿਲੇ 'ਸਚਹੁ' ਦੇ ਅਰਥ ਹਨ ਸਚਾਈ, ਤੇ ਦੂਸਰੇ

'ਸਚੁ' ਦੇ ਅਰਥ ਪਰਮਾਤਮਾ।)

ਕਿਸੇ ਮਹਾਪੁਰਸ਼ ਦੀ ਰਚਨਾ ਦੀ ਅਸਲੀ ਕੀਮਤ ਇਹ ਹੁੰਦੀ ਹੈ, ਕਿ ਉਹ ਆਮ ਲੋਕਾਂ ਵਿਚ ਕਿੰਨੀ ਕੁ ਪਿਆਰੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਬਹੁਤ ਸਾਰੇ ਅੰਸ਼ ਲੋਕਾਂ ਦੀ ਜ਼ਬਾਨ 'ਤੇ ਇਉਂ ਚੜ੍ਹ ਗਏ ਹਨ, ਕਿ ਉਹ ਪੰਜਾਬੀ ਭਾਸ਼ਾ ਵਿਚ 'ਅਖਾਣ' ਵਾਂਗ ਅਪਣਾਏ ਗਏ ਹਨ। ਕੁਛ ਕੁ ਮਸਾਲਾਂ ਹੇਠ ਦੇਂਦੇ ਹਾਂ :

"ਜੋ ਤੁਧੁ ਭਾਵੈ, ਸਾਈ ਭਲੀ ਕਾਰ।" (ਜਪੁ, ਪੰਨਾ ੩)

"ਜੋ ਕਿਛੁ ਪਾਇਆ, ਸੁ ਏਕਾ ਵਾਰ। ਨਾਨਕ ਸਚੇ ਕੀ ਸਾਚੀ ਕਾਰ।" (ਜਪੁ, ਪੰਨਾ ੭)

"ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ।" (ਜਪੁ, ਪੰਨਾ ੮)

"ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ।" (ਸਿਰੀ ਰਾਗ, ਮ. ੧, ਪੰਨਾ ੨੦)

"ਜਿਥੈ ਬੋਲਣਿ ਹਾਰੀਐ, ਤਿਥੈ ਚੰਗੀ ਚੁਪ।" (ਮਾਝ ਕੀ ਵਾਰ, ਮ. ੧, ਪੰਨਾ ੧੪੯)

"ਸਤਿਗੁਰੁ ਹੋਇ ਦਇਆਲੁ, ਤ ਸਰਧਾ ਪੂਰੀਐ।" (ਮਾਝ ਕੀ ਵਾਰ, ਮ. ੧, ਪੰਨਾ੧੪੯)

"ਮੁਇਆ ਜੀਵਦਿਆ ਗਤਿ ਹੋਵੈ, ਜਾਂ ਸਿਰਿ ਪਾਈਐ ਪਾਣੀ।" (ਮਾਝ ਕੀ ਵਾਰ, ਮ. ੧, ਪੰਨਾ ੧੫੦)

"ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ।
ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ।" (ਗਉੜੀ, ਮ. ੧, ਪੰਨਾ ੧੫੬)

"ਜੈਸਾ ਸੇਵੈ, ਤੈਸੋ ਹੋਇ।" (ਗਉੜੀ ਮ. ੧, ਪੰਨਾ ੨੨੪)

"ਕਿਸੁ ਨਾਲਿ ਕੀਚੈ ਦੋਸਤੀ, ਸਭੁ ਜਗੁ ਚਲਣਹਾਰੁ।" (ਆਸਾ ਦੀ ਵਾਰ, ਮ. ੧, ਪੰਨਾ ੪੬੮)

"ਨਦਰਿ ਉਪਠੀ ਜੇ ਕਰੇ, ਸੁਲਤਾਨਾ ਘਾਹੁ ਕਰਾਇਦਾ।" (ਆਸਾ ਦੀ ਵਾਰ, ਮ. ੧, ਪੰਨਾ ੪੭੨)

"ਸੋ ਕਰੇ, ਜਿ ਤਿਸੈ ਰਜਾਇ।"

(ਆਸਾ ਦੀ ਵਾਰ, ਮ. ੧, ਪੰਨਾ ੪੭੫)

"ਜਬ ਲਗੁ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ।"

(ਰਾਗ ਧਨਾਸਰੀ, ਮ. ੧, ਪੰਨਾ ੬੬੧)

"ਜੈਸਾ ਕਰੇ, ਸੁ ਤੈਸਾ ਪਾਵੈ। ਆਪਿ ਬੀਜਿ, ਆਪੇ ਹੀ ਖਾਵੈ।"

(ਧਨਾਸਰੀ, ਮ. ੧, ਪੰਨਾ ੬੬੨)

"ਸਾਈ ਵਸਤੁ ਪਰਾਪਤਿ ਹੋਈ, ਜਿਸੁ ਸੇਤੀ ਮਨੁ ਲਾਇਆ।"

(ਸੂਹੀ, ਮ. ੧, ਪੰਨਾ ੭੬੪)

"ਸਾਈ ਵਸਤੁ ਪਰਾਪਤਿ ਹੋਈ, ਜਿਸੁ ਸਿਉ ਲਾਇਆ ਹੇਤੁ।"

(ਸਿਰੀ ਰਾਗ, ਮ. ੧, ਪੰਨਾ ੭੫)

"ਸਾਜਨ ਹੋਵਨਿ ਆਪਣੇ, ਕਿਉ ਪਰ ਘਰ ਜਾਹੀ।"

(ਸੂਹੀ ਮ. ੧, ਪੰਨਾ ੭੬੬)

"ਕਉਣ ਜਾਣੈ ਪੀਰ ਪਰਾਈ।" (ਬਿਲਾਵਲ, ਮ. ੧, ਪੰਨਾ ੭੯੫)

"ਜੋ ਤੁਧੁ ਭਾਵੈ, ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ।"

(ਬਿਲਾਵਲ ਮ. ੧, ਪੰਨਾ ੭੯੫)

"ਵਾਰੀ ਆਪੋ ਆਪਣੀ, ਕੋਈ ਨ ਬੰਧੈ ਧੀਰ।"

(ਰਾਮਕਲੀ, ਮ. ੧, ਪੰਨਾ ੯੩੬)

"ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ।"

(ਰਾਮਕਲੀ ਕੀ ਵਾਰ, ਮ. ੧, ਪੰਨਾ ੯੫੩)

"ਨਾਨਕ, ਦੁਖੀਆ ਸਭੁ ਸੰਸਾਰੁ।"

(ਰਾਮਕਲੀ ਕੀ ਵਾਰ, ਮ. ੧, ਪੰਨਾ ੯੫੪)

"ਸਚੁ ਪੁਰਾਣਾ ਹੋਵੈ ਨਾਹੀ, ਸੀਤਾ ਕਦੇ ਨ ਪਾਟੈ।"

(ਰਾਮਕਲੀ ਕੀ ਵਾਰ, ਮ. ੧, ਪੰਨਾ ੯੫੫)

"ਜਿਉ ਤੁਧੁ ਭਾਵੈ, ਤਿਵੈ ਚਲਾਵਹਿ।"

(ਮਾਰੂ ਮ. ੧, ਪੰਨਾ ੧੦੨੪)

"ਜਿਸ ਕੇ ਚਾਕਰ, ਤਿਸ ਕੀ ਸੇਵਾ।" (ਮਾਰੂ ਮ. ੧, ਪੰਨਾ ੧੦੨੪)

"ਹੁਕਮੇ ਆਵੈ, ਹੁਕਮੇ ਜਾਵੈ। ਬੂਝੈ ਹੁਕਮੁ, ਸੋ ਸਾਚਿ ਸਮਾਵੈ।"

(ਮਾਰੂ ਮ. ੧, ਪੰਨਾ ੧੦੨੫)

"ਤਖਤਿ ਬਹੈ, ਤਖਤੈ ਕੀ ਲਾਇਕ।" (ਮਾਰੂ ਮ. ੧, ਪੰਨਾ ੧੦੩੯)

"ਅੰਤਰ ਕੀ ਗਤਿ ਸਤਿਗੁਰੁ ਜਾਣੈ।" (ਮਾਰੂ, ਮ. ੧, ਪੰਨਾ ੧੦੪੨)

"ਕੁਲਹਾਂ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ।
ਚੂਹਾ ਖਡ ਨ ਮਾਵਈ, ਤਿਕਲਿ ਬੰਨੈ ਛਜ।"

(ਮਲਾਰ, ਮ. ੧, ਪੰਨਾ ੧੨੮੬)

"ਜੈਸੀ ਮਨਸਾ, ਤੈਸੀ ਦਸਾ।" (ਪ੍ਰਭਾਤੀ, ਮ. ੧, ਪੰਨਾ ੧੩੪੨)

"ਸਭੁ ਕਿਛੁ ਅਪਨਾ, ਇਕੁ ਰਾਮੁ ਪਰਾਇਆ।"

(ਪ੍ਰਭਾਤੀ, ਮ. ੧, ਪੰਨਾ ੧੩੪੨)

"ਨਾਮ ਬਿਨਾ ਗਤਿ ਕਿਨੈ ਨ ਪਾਈ।" (ਪ੍ਰਭਾਤੀ, ਮ. ੧, ਪੰਨਾ ੧੩੪੫)

"ਦੁਨੀਆ ਕਾਰਣਿ ਦੀਨੁ ਗਵਾਇਆ।"

(ਸਲੋਕ ਵਾਰਾਂ ਤੇ ਵਧੀਕ, ਮ. ੧, ਪੰਨਾ ੧੪੧੦)

"ਰਜਿ ਨ ਕੋਈ ਜੀਵਿਆ, ਪਹੁਚਿ ਨ ਚਲਿਆ ਕੋਇ।"

(ਸਲੋਕ ਵਾਰਾਂ ਤੇ ਵਧੀਕ, ਮ. ੧, ਪੰਨਾ ੧੪੧੨)

"ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ।
ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ।"

(ਸਿਰੀ ਰਾਗ, ਮ. ੧, ਪੰਨਾ ੫੭)

"ਅਣਮੰਗਿਆ ਦਾਨੁ ਦੇਵਣਾ, ਕਹੁ ਨਾਨਕ ਸਚੁ ਸਮਾਲਿ ਜੀਉ।"

(ਸਿਰੀ ਰਾਗ, ਮ. ੧, ਪੰਨਾ ੭੩)

"ਵਖਤੁ ਵੀਚਾਰੇ, ਸੁ ਬੰਦਾ ਹੋਇ।" (ਸਿਰੀ ਰਾਗ, ਮ. ੧, ਪੰਨਾ ੮੪)

"ਵਡੇ ਹਥਿ ਵਡਿਆਈਆ, ਜੈ ਭਾਵੈ ਤੈ ਦੇਇ।"

(ਸਿਰੀ ਰਾਗ, ਮ. ੧, ਪੰਨਾ ੫੩)

"ਨਾਨਕ ਨਾਮਿ ਸੰਤੋਖੀਆ, ਜੀਉ ਪਿੰਡੁ ਪ੍ਰਭ ਪਾਸਿ।"

(ਸਿਰੀ ਰਾਗ, ਮ. ੧, ਪੰਨਾ ੨੦)

## ਅਸਲੀ ਅੰਨ੍ਹੇ ਕੌਣ ਹਨ ?

"ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ ਲੋਇਣ ਨਾਹਿ ।
ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ।੧।
"ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ ।
ਨਾਨਕ ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ ।੩।

(ਰਾਮਕਲੀ ਕੀ ਵਾਰ, ਮ. ੨, ਪੰਨਾ ੯੫੪)

"ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਦੀਜੈ ਡਾਰਿ ।
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ ।"

(ਸਿਰੀ ਰਾਗ, ਮ. ੨, ਪੰਨਾ ੮੯)

"ਬਧਾ ਚਟੀ ਜੋ ਭਰੇ, ਨਾ ਗੁਣੁ, ਨਾ ਉਪਕਾਰੁ ।"

(ਸੂਹੀ ਕੀ ਵਾਰ, ਮ. ੨, ਪੰਨਾ ੭੮੭)

"ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ।"

(ਮਾਝ ਕੀ ਵਾਰ, ਮ. ੨, ਪੰਨਾ ੧੩੮)

"ਨਕਿ ਨਥ, ਖਸਮ ਹਥ, ਕਿਰਤੁ ਧਕੇ ਦੇ ।
ਜਹਾ ਦਾਣੇ, ਤਹਾ ਖਾਣੇ, ਨਾਨਕਾ ਸਚੁ ਹੇ ।"

(ਸੋਰਠਿ ਕੀ ਵਾਰ, ਮ. ੨, ਪੰਨਾ ੬੫੩)

ਜੋ ਅੰਦਰ ਹੋਵੇ, ਓਹਾ ਪਰਗਟ ਹੁੰਦਾ ਹੈ ।

"ਜੋ ਜੀਇ ਹੋਇ, ਸੁ ਉਗਵੈ, ਮੁਹ ਕਾ ਕਹਿਆ ਵਾਉ ।
ਬੀਜੇ ਬਿਖੁ, ਮੰਗੈ ਅੰਮ੍ਰਿਤ, ਵੇਖਹੁ ਏਹੁ ਨਿਆਉ ।"

(ਆਸਾ ਦੀ ਵਾਰ, ਮ. ੨, ਪੰਨਾ ੪੭੪)

"ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ ।"

(ਸਾਰੰਗ ਕੀ ਵਾਰ, ਮ. ੨, ਪੰਨਾ ੧੨੩੯)

ਸੱਚੇ ਪਤੀ-ਪਤਨੀ ਕੌਣ ਹਨ ?

"ਧਨ ਪਿਰੁ ਏਹੁ ਨ ਆਖੀਅਨਿ, ਬਹਨਿ ਇਕਠੇ ਹੋਇ ।
ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ।"

(ਸੂਹੀ ਕੀ ਵਾਰ, ਮ. ੩, ਪੰਨਾ ੭੮੮)

"ਨਾਨਕ, ਸੋ ਸੂਰਾ ਵਰੀਆਮੁ,

ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ।"

(ਸਿਰੀ ਰਾਗ, ਮ. ੩, ਪੰਨਾ ੮੬)

- 'ਆਸ' ਕਦੇ ਨਹੀਂ ਮਰਦੀ।

"ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ।
ਨਾਨਕ ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੧੭)

"ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ,
ਬਿਨੁ ਮਜੂਰੀ ਭਾਰੁ ਪਹੁਚਾਵਣਿਆ।" (ਮਾਝ, ਮ. ੩, ਪੰਨਾ ੧੧੮)

"ਆਤਮਘਾਤੀ ਹੈ ਜਗਤ ਕਸਾਈ।" (ਮਾਝ, ਮ. ੩, ਪੰਨਾ ੧੧੮)

"ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ।"

(ਸਾਰੰਗ ਕੀ ਵਾਰ, ਮ. ੩, ਪੰਨਾ ੧੨੪੮)

"ਸਚੇ ਮੈਲੁ ਨ ਲਗਈ, ਮਲੁ ਲਾਗੈ ਦੂਜੈ ਭਾਇ।"

(ਸਿਰੀ ਰਾਗ, ਮ. ੩, ਪੰਨਾ ੮: )

"ਆਪੇ ਦੇਇ, ਨ ਪਛੋਤਾਵੈ।" (ਮਾਝ, ਮ. ੩, ਪੰਨਾ ੧੧੨)

"ਜੋ ਕਿਛੁ ਕਰੇ, ਸੁ ਆਪੇ ਆਪਿ।" (ਆਸਾ, ਮ. ੩, ਪੰਨਾ ੩੬੪)

"ਮਿਠਾ ਸੋ ਜੋ ਭਾਵਦਾ, ਸਜਣੁ ਸੋ ਜਿ ਰਾਸਿ।"

(ਗੂਜਰੀ ਕੀ ਵਾਰ, ਮ. ੩, ਪੰਨਾ ੫੧੭)

"ਆਪੇ ਕਰਤਾ ਕਰੈ, ਸੁ ਹੋਈ।" (ਬਿਲਾਵਲ, ਮ. ੩, ਪੰਨਾ ੮੪੧)

"ਜੋ ਆਇਆ, ਸੋ ਸਭੁ ਕੋ ਜਾਸੀ।' (ਮਾਰੂ, ਮ. ੩, ਪੰਨਾ ੧੦੪੭)

"ਦਾਤੈ ਦਾਤਿ ਰਖੀ ਹਥਿ ਆਪਣੈ, ਜਿਸ ਭਾਵੈ ਤਿਸੁ ਦੇਈ।"

(ਸੋਰਠਿ, ਮ. ੩, ਪੰਨਾ ੬੦੪)

ਕਰਤਾ (ਕਵੀ) ਆਪਣੀ ਰਚਨਾ ਵਿਚ ਸਮਾਇਆ ਹੁੰਦਾ ਹੈ। ਜੋ ਉਸਦੇ ਅੰਦਰ ਹੋਵੇ, ਓਹਾ ਪਰਗਟ ਹੁੰਦਾ ਹੈ।

"ਅੰਦਰਿ ਹੋਇ, ਸੁ ਨਿਕਲੈ, ਨਹ ਛਪੈ ਛਪਾਇਆ।"

(ਸਾਰੰਗ ਕੀ ਵਾਰ, ਮ. ੪, ਪੰਨਾ ੧੨੪੩)

"ਬ੍ਰਹਮਾ, ਬਿਸਨੁ, ਮਹਾਦੇਉ ਤ੍ਰੈ ਗੁਣ ਰੋਗੀ. ਵਿਚਿ ਹਉਮੈ ਕਾਰ ਕਮਾਈ"

(ਸੂਹੀ, ਮ. ੪, ਪੰਨਾ ੭੩੫)

"ਜੋ ਦੇਵੈ ਤਿਸੈ ਨ ਜਾਣੈ ਮੂੜਾ, ਦਿਤੇ ਨੋ ਲਪਟਾਇ।"

(ਸਿਰੀ ਰਾਗ, ਮ. ੪, ਪੰਨਾ ੭੬)

"ਸੋ ਡਰੈ, ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ।"

(ਸਿਰੀ ਰਾਗ, ਮ. ੪, ਪੰਨਾ ੮੪)

ਧਾਰਮਕ ਗ੍ਰੰਥਾਂ ਨੂੰ ਗੁਰਦੇਵ ਪਰਮੇਸ਼ਰ ਦਾ (ਰਹਿਣ ਵਾਲਾ) ਅਸਥਾਨ ਦੱਸਦੇ ਹਨ।

"ਪੋਥੀ ਪਰਮੇਸਰ ਕਾ ਥਾਨੁ।"

(ਸਾਰੰਗ, ਮ. ੫, ਪੰਨਾ ੧੨੨੬)

ਸ਼ਰਣ ਪਏ ਨੂੰ ਗਲ ਨਾਲ ਲਾਉਣਾ ਪ੍ਰਭੂ ਦਾ ਧਰਮ ਹੈ।

"ਜੋ ਸਰਣਿ ਆਵੈ, ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ।"

(ਬਿਹਾਗੜਾ, ਮ. ੫, ਪੰਨਾ ੫੪੪)

"ਸਭੁ ਕੋ ਆਸੈ ਤੇਰੀ ਬੈਠਾ। ਘਟ ਘਟ ਅੰਤਰਿ ਤੂੰ ਹੈ ਵੁਠਾ।
ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।"

(ਮਾਝ, ਮ. ੫, ਪੰਨਾ ੯੭)

ਉਹ ਅੱਖਾਂ ਹੋਰ ਹੁੰਦੀਆਂ ਹਨ, ਜਿੰਨ੍ਹਾਂ ਰਾਹੀਂ ਪਿਆਰੇ ਦਾ ਦੀਦਾਰ ਹੁੰਦਾ ਹੈ।

"ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ।
ਨਾਨਕ, ਸੇ ਅਖੜੀਆਂ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ।"

(ਵਡਹੰਸ, ਮ. ੫, ਪੰਨਾ ੫੭੭)

ਮਾਤਾ, ਪਿਤਾ, ਧੀਆਂ ਪੁੱਤਰ, ਸਭ ਪਿਛਲੇ ਜਨਮਾਂ ਦੇ ਸੰਜੋਗ ਕਰਕੇ ਸੰਬੰਧੀ ਬਣੇ ਹਨ।

"ਮਾਤ, ਪਿਤਾ, ਬਨਿਤਾ, ਸੁਤ, ਬੰਧਪ, ਇਸਟ ਮੀਤ ਅਰੁ ਭਾਈ।
ਪੂਰਬ ਜਨਮ ਕੇ ਮਿਲੇ ਸੰਜੋਗੀ, ਅੰਤਹਿ ਕੋ ਨ ਸਹਾਈ।"

(ਜੈਤਸਰੀ, ਮ. ੫, ਪੰਨਾ ੭੦੦)

ਮਹਾਰਾਜ ਆਪਣੇ ਆਪ ਨੂੰ ਖਸਮ (ਪ੍ਰਭੂ) ਦਾ ਬੰਦਾ (ਦਾਸ) ਦੱਸਦੇ ਹਨ, ਜੋ ਸਦਾ ਓਸੇ ਦਾ ਬੁਲਾਇਆ ਬੋਲਦਾ ਹੈ।

"ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ।
ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ।"

(ਆਸਾ, ਮ. ੫, ਪੰਨਾ ੪੦੦)

"ਬੋਲਾਇਆ ਬੋਲੀ ਤੇਰਾ। ਤੂ ਸਾਹਿਬੁ ਗੁਣੀ ਗਹੇਰਾ।"

(ਸੋਰਠਿ, ਮ. ੫, ਪੰਨਾ ੬੨੩)

"ਹਉ ਗੋਸਾਈ ਦਾ ਪਹਿਲਵਾਨੜਾ। ਮੈ ਗੁਰ ਮਿਲਿ ਉਚ ਦੁਮਾਲੜਾ।
ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ।
ਵਾਤ ਵਜਨਿ ਟੰਮਕ ਭੇਰੀਆ। ਮਲ ਲਥੇ ਲੈਦੇ ਫੇਰੀਆ।
ਨਿਹਤੇ ਪੰਜਿ ਜੁਆਨ ਮੈ, ਗੁਰ ਥਾਪੀ ਦਿਤੀ ਕੰਡਿ ਜੀਉ।"

(ਸਿਰੀ ਰਾਗ, ਮ, ੫, ਪੰਨਾ ੭੪)

ਗੁਰਦੇਵ ਆਪਣੇ ਬਲ-ਸ਼ਾਲੀ ਸ਼ਸਤਰਾਂ ਬਾਰੇ ਦੱਸਦੇ ਹਨ :

"ਗਰੀਬੀ ਗਦਾ ਹਮਾਰੀ। ਖੰਨਾ ਸਗਲ ਰੇਨੁ ਛਾਰੀ।
ਇਸੁ ਆਗੈ ਕੋ ਨਾ ਟਿਕੈ ਵੇਕਾਰੀ। ਗੁਰ ਪੂਰੇ ਇਹ ਗਲ ਸਾਰੀ।"

(ਸੋਰਠਿ, ਮ. ੫. ਪੰਨਾ ੬੨੮)

"ਗਰੀਬਾ ਉਪਰਿ ਜਿ ਖਿੰਜੈ ਦਾੜੀ।
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ।" (ਗਉੜੀ, ਮ. ੫, ਪੰਨਾ ੧੯੯)

ਲਾਲਚੀ ਬੰਦੇ ਦਾ ਸੁਭਾਉ ਦਸਦੇ ਹਨ :

"ਦਾਤਿ ਪਿਆਰੀ, ਵਿਸਰਿਆ ਦਾਤਾਰਾ।"

(ਧਨਾਸਰੀ, ਮ. ੫, ਪੰਨਾ ੬੭੬)

"ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ।
ਕਾਮ ਕ੍ਰੋਧ ਮਦਿ ਬਿਆਪਿਆ, ਫਿਰਿ ਫਿਰਿ ਜੋਨੀ ਪਾਇ।"

(ਸਿਰੀ ਰਾਗ, ਮ. ੫, ਪੰਨਾ ੫੦)

ਢਿਡੋਂ ਭੁਖੇ ਵਾਸਤੇ ਲਾਜ ਕੁਲਾਜ ਦਾ ਕੋਈ ਸਵਾਲ ਨਹੀਂ ?

"ਖੁਧਿਆਵੰਤੁ ਨ ਜਾਣਈ. ਲਾਜ, ਕੁਲਾਜ, ਕੁਬੋਲੁ।

ਨਾਨਕ ਮਾਂਗੈ ਨਾਮੁ ਹਰਿ, ਕਰਿ ਕਿਰਪਾ ਸੰਜੋਗੁ ।"

(ਗਉੜੀ ਕੀ ਵਾਰ, ਮ. ੫, ਪੰਨਾ ੩੧੭)

"ਲੂਕਿ ਕਮਾਵੈ ਕਿਸ ਤੇ, ਜਾ ਵੇਖੈ ਸਦਾ ਹਦੂਰਿ ।
ਥਾਨ ਥਨੰਤਰਿ ਰਵਿ ਰਹਿਆ, ਪ੍ਰਭੁ ਮੇਰਾ ਭਰਪੂਰਿ ।"

(ਸਿਰੀ ਰਾਗ, ਮ. ੫, ਪੰਨਾ ੪੮)

ਪਰਾਈ ਇਸਤਰੀ ਦੇ ਮੋਹ ਨੂੰ ਹਜ਼ੂਰ ਅੱਕ, ਨਿੰਮ, ਤੁੰਮੇ ਦੀ ਕੁੜੱਤਣ ਤੇ ਸੱਪ ਦਾ ਜ਼ਹਿਰ ਦੱਸਦੇ ਹਨ ।

"ਪਲਕ ਦ੍ਰਿਸਟਿ ਦੇਖਿ ਭੂਲੋ, ਆਕ, ਨੀਮ ਕੋ ਤੂਮਰੁ ।
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹੁ ।"

ਆਸਾ, ਮ, ੫, ਪੰਨਾ ੪੦੩)

"ਬਚਨੁ ਕਰੇ ਤੈ ਖਿਸਕਿ ਜਾਇ, ਬੋਲੇ ਸਭੁ ਕਚਾ ।
ਅੰਦਰਹੁ ਥੋਥਾ ਕੂੜਿਆਰੁ, ਕੂੜੀ ਸਭ ਖਚਾ ।"

(ਮਾਰੂ ਕੀ ਵਾਰ, ਮ. ੫, ਪੰਨਾ ੧੦੯੯)

"ਚੰਗਿਆਈਂ ਆਲਕੁ ਕਰੇ, ਬੁਰਿਆਈਂ ਸੇਰੁ ।
ਨਾਨਕ ਅਜੁ ਕਲਿ ਆਵਸੀ, ਗਾਫਲ ਫਾਹੀ ਪੇਰੁ ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੧੮)

ਦੁੱਖਾਂ ਤੋਂ ਬਚਣਾ ਚਾਹੁੰਦੇ ਹੋ, ਤਾਂ ਚਿੱਤ ਵਿਚ ਕਿਸੇ ਦਾ ਬੁਰਾ ਨ ਚਿਤਵੋ ।

"ਪਰ ਕਾ ਬੁਰਾ ਨ ਰਾਖਹੁ ਚੀਤ । ਤੁਮ ਕਉ ਦੁਖੁ ਨਹੀ ਭਾਈ ਮੀਤ ।"

(ਆਸਾ, ਮ. ੫, ਪੰਨਾ ੩੮੬)

"ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ।"

(ਮਾਝ, ਮ. ੫, ਪੰਨਾ ੧੩੬)

"ਜਿਸੁ ਤੂੰ ਰਖਹਿ ਹਥ ਦੇ, ਤਿਸੁ ਮਾਰਿ ਨ ਸਕੈ ਕੋਇ ।"

(ਸਿਰੀ ਰਾਗ, ਮ. ੫, ਪੰਨਾ ੪੩)

"ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੭)

"ਰੋਗ ਗਿਰਸਤ ਚਿਤਾਰੇ ਨਾਉ । ਬਿਖੁ ਮਾਤੇ ਕਾ ਠਉਰ ਨ ਠਾਉ ।"

(ਗਉੜੀ, ਮ. ੫, ਪੰਨਾ ੧੯੬)

"ਮੀਠੀ ਕਰਿ ਕਰਿ ਬਿਖਿਆ ਖਾਇ ।" (ਗਉੜੀ, ਮ. ੫, ਪੰਨਾ ੧੭੮)

"ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ।"

(ਬਿਹਾਗੜਾ, ਮ. ੫, ਪੰਨਾ ੫੪੬)

"ਜਿਸੁ ਰਾਖੈ, ਤਿਸੁ ਕੋਇ ਨ ਮਾਰੈ ।"

(ਗਉੜੀ ਸੁਖਮਨੀ, ਮ. ੫, ਪੰਨਾ ੨੯੨)

"ਬਿਨਾ ਸੰਤੋਖ ਨਹੀ ਕੋਊ ਰਾਜੈ ।"

(ਗਉੜੀ. ਸੁਖਮਨੀ, ਮ. ੫, ਪੰਨਾ ੨੭੯)

"ਜੈਸਾ ਬੀਜੈ, ਸੋ ਲੁਣੈ, ਕਰਮ ਇਹ ਖੇਤੁ ।"

(ਜੈਤਸਰੀ ਕੀ ਵਾਰ, ਮ. ੫, ਪੰਨਾ ੭੦੬)

"ਜੈਸਾ ਕਰੇ, ਸੁ ਤੈਸਾ ਪਾਏ ।" (ਗੋਂਡ, ਮ. ੫, ਪੰਨਾ ੮੭੦)

"ਜੋ ਤਿਸੁ ਭਾਵੈ, ਸੋ ਪਰਵਾਣੁ ।" (ਸੂਹੀ, ਮ. ੫, ਪੰਨਾ ੭੪੩)

"ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ ।"

(ਗੂਜਰੀ, ਮ. ੫, ਪੰਨਾ ੪੯੬)

"ਜਿਉ ਜਿਉ ਤੇਰਾ ਹੁਕਮੁ, ਤਿਵੈ ਤਿਉ ਹੋਵਣਾ ।"

(ਗੂਜਰੀ ਕੀ ਵਾਰ, ਮ. ੫, ਪੰਨਾ ੫੨੩)

"ਕਰਨ ਕਰਾਵਨ ਆਪੇ ਆਪਿ ।"

(ਗਉੜੀ, ਸੁਖਮਨੀ, ਮ. ੫, ਪੰਨਾ ੨੭੯)

"ਕਰਨ ਕਰਾਵਨਹਾਰ ਸੁਆਮੀ । ਸਗਲ ਘਟਾ ਕੇ ਅੰਤਰਜਾਮੀ ।"

(ਮਾਰੂ, ਮ. ੫, ਪੰਨਾ ੧੦੭੦)

"ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ।"

(ਸੂਹੀ, ਮ. ੫, ਪੰਨਾ ੭੪੫)

ਹੁਣ ਭਗਤ ਬਾਣੀ ਵਿਚੋਂ ਕੁਛ ਪਰਮਾਣ ਸੁਣੋ ।

"ਕਵਨੁ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ।
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ।

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।"

(ਰਾਮਕਲੀ, ਕਬੀਰ, ਪੰਨਾ ੯੬੯)

"ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ।"

(ਰਾਮਕਲੀ, ਕਬੀਰ, ਪੰਨਾ ੯੬੯)

"ਗਗਨ ਦਮਾਮਾ ਬਾਜਿਓ ਪਰਿਓ ਨਸਾਨੈ ਘਾਉ।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।"

(ਮਾਰੂ, ਕਬੀਰ, ਪੰਨਾ ੧੧੦੫)

"ਮਨ ਰੇ, ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ, ਇਆ ਮਾਇਆ ਕੇ ਭਾਂਡੇ।
ਸੂਰੁ ਕਿ ਸਨਮੁਖ ਤੇ ਡਰਪੈ, ਸਤੀ ਕਿ ਸਾਂਚੈ ਭਾਂਡੇ।
ਡਗਮਗ ਛਾਡਿ ਰੇ ਮਨ ਬਉਰਾ।
ਅਬ ਤਉ ਜਰੇ ਮਰੇ ਸਿਧਿ ਪਾਈਐ, ਲੀਨੋ ਹਾਥਿ ਸੰਧਉਰਾ।"

(ਗਉੜੀ, ਕਬੀਰ, ਪੰਨਾ ੩੩੮)

"ਜਯਾ ਜਉ ਜਾਨਹਿ ਤਉ ਦੁਰਮਤਿ ਹਨਿ, ਕਰਿ ਬਸਿ ਕਾਇਆ ਗਾਉ।
ਰਣਿ ਰੂਤਉ ਭਾਜੈ ਨਹੀ, ਸੂਰਉ ਥਾਰਉ ਨਾਉ।"

(ਗਉੜੀ, ਕਬੀਰ, ਪੰਨਾ ੩੪੨)

"ਕਹੁ ਕਬੀਰ ਸੁਖਿ ਸਹਜਿ ਸਮਾਵਉ।
ਆਪਿ ਨ ਡਰਉ, ਨ ਅਵਰ ਡਰਾਵਉ।"

(ਗਉੜੀ, ਕਬੀਰ, ਪੰਨਾ ੩੨੭)

"ਰੇ ਜੀਅ, ਨਿਲਜ ਲਾਜ ਤੋਹਿ ਨਾਹੀ।
ਹਰਿ ਤਜਿ ਕਤ ਕਾਹੂ ਕੇ ਜਾਂਹੀ। ਜਾ ਕੋ ਠਾਕੁਰ ਊਚਾ ਹੋਈ।
ਸੋ ਨਰੁ ਪਰ ਘਰ ਜਾਤ ਨ ਸੋਈ।" (ਗਉੜੀ, ਕਬੀਰ, ਪੰਨਾ ੩੩੦)

"ਲੰਕਾ ਗਢੁ ਸੋਨੇ ਕਾ ਭਇਆ। ਮੂਰਖੁ ਰਾਵਨੁ ਕਿਆ ਲੇ ਗਇਆ।"

(ਭੈਰਉ, ਕਬੀਰ, ਪੰਨਾ ੧੧੫੮)

"ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ।
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ।"

(ਆਸਾ, ਕਬੀਰ, ਪੰਨਾ ੪੭੭)

"ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ ਕਰਾਹੀ ।
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ।"

(ਗਉੜੀ, ਕਬੀਰ, ਪੰਨਾ ੩੩੨)

"ਕਬੀਰ ਸੂਖੁ ਨ ਏਂਹ ਜੁਗ ਕਰਹਿ ਜੁ ਬਹੁਤੈ ਮੀਤ ।
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ।"

(ਸਲੋਕ ਕਬੀਰ, ਪੰਨਾ ੧੩੬੫)

(ਬਹੁਤੇ ਸੱਜਣ ਬਣਾਇਆਂ ਸੁਖ ਨਹੀਂ, ਤਾਂ ਬਹੁਤੇ ਗੁਰੂ ਪੀਰ ਮੰਨਿਆਂ ਕਿਵੇਂ ਸੁਖ ਹੋ ਸਕਦਾ ਹੈ ।)

"ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ।
ਅਮਰਾਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ।"

(ਸਲੋਕ ਕਬੀਰ, ਪੰਨਾ ੧੩੭੩)

"ਚਚਾ ਰਚਿਤ ਚਿਤ੍ਰ ਹੈ ਭਾਰੀ । ਤਜਿ ਚਿਤ੍ਰੈ ਚੇਤਹੁ ਚਿਤਕਾਰੀ ।
ਚਿਤ੍ਰ ਬਚਿਤ੍ਰ ਇਹੈ ਅਵਝੇਰਾ । ਤਜਿ ਚਿਤ੍ਰੈ ਚਿਤੁ ਰਾਖ ਚਿਤੇਰਾ ।"

(ਗਉੜੀ, ਕਬੀਰ, ੩੪੦)

"ਜਿਹ ਕੁਲਿ ਪੂਤੁ ਨ ਗਿਆਨ ਬਿਚਾਰੀ । ਬਿਧਵਾ ਕਸ ਨ ਭਈ ਮਹਤਾਰੀ ।
ਜਿਹ ਨਰ ਰਾਮ ਭਗਤਿ ਨਹਿ ਸਾਧੀ । ਜਨਮਤ ਕਸ ਨ ਮੁਓ ਅਪਰਾਧੀ ।

(ਗਉੜੀ, ਕਬੀਰ, ਪੰਨਾ ੩੨੮)

"ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਂਦ ਬਿਹਾਇ ।
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ।"

(ਸਲੋਕ ਕਬੀਰ, ਪੰਨਾ ੧੩੭੪)

"ਲਾਗੀ ਹੋਇ ਸੁ ਜਾਨੈ ਪੀਰ । ਰਾਮ ਭਗਤਿ ਅਨੀਆਲੇ ਤੀਰ ।"

(ਗਉੜੀ, ਕਬੀਰ, ਪੰਨਾ ੩੨੭)

"ਆਪਿ ਨ ਦੇਹਿ ਚੁਰੂ ਭਰਿ ਪਾਨੀ। ਤਿਹ ਨਿੰਦਹਿ/ਜਿਹ ਗੰਗਾ ਆਨੀ"

(ਗਉੜੀ, ਕਬੀਰ, ਪੰਨਾ ੩੩੨)

"ਬਹੁ ਪਰਪੰਚ ਕਰਿ ਪਰਧਨੁ ਲਿਆਵੈ।
ਸੁਤ ਦਾਰਾ ਪਹਿ ਆਨਿ ਲੁਟਾਵੈ। ਮਨ ਰੇ, ਭੂਲੇ ਕਪਟੁ ਨ ਕੀਜੈ।
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ।"

(ਸੋਰਠਿ, ਕਬੀਰ, ਪੰਨਾ ੬੫੬)

ਭੁੱਖ ਤੋਂ ਤੰਗ ਆ ਕੇ ਕਬੀਰ ਜੀ ਪ੍ਰਭੂ ਪਾਸ ਗਿਲ੍ਹਾ ਕਰਦੇ ਹਨ।

"ਭੂਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ।
ਹਉ ਮਾਂਗਉ ਸੰਤਨ ਰੇਨਾ। ਮੈ ਨਾਹੀ ਕਿਸੀ ਕਾ ਦੇਨਾ।
ਮਾਧੋ, ਕੈਸੀ ਬਨੈ ਤੁਮ ਸੰਗੇ। ਆਪਿ ਨ ਦੇਹੁ, ਤ ਲੇਵਉ ਮੰਗੇ।
ਦੁਇ ਸੇਰ ਮਾਂਗਉ ਚੂਨਾ। ਪਾਉ ਘੀਉ ਸੰਗਿ ਲੂਨਾ।
ਅਧ ਸੇਰ ਮਾਂਗਉ ਦਾਲੇ। ਮੋ ਕਉ ਦੋਨਉ ਵਖਤ ਜਿਵਾਲੇ।
ਖਾਟ ਮਾਂਗਉ ਚਉਪਾਈ। ਸਿਰਹਾਨਾ ਅਵਰ ਤੁਲਾਈ।
ਊਪਰ ਕਉ ਮਾਂਗਉ ਖੀਂਧਾ। ਤੇਰੀ ਭਗਤਿ ਕਰੈ ਜਨੁ ਥੀਂਧਾ।
ਮੈ ਨਾਹੀ ਕੀਤਾ ਲਬੋ। ਇਕੁ ਨਾਉ ਤੇਰਾ ਮੈ ਫਬੋ।
ਕਹਿ ਕਬੀਰ ਮਨੁ ਮਾਨਿਆ। ਮਨੁ ਮਾਨਿਆ, ਤਉ ਹਰਿ ਜਾਨਿਆ।"

(ਸੋਰਠਿ, ਕਬੀਰ, ਪੰਨਾ ੬੫੬)

"ਕਬਹੂ ਖੀਰਿ ਖਾਡ ਘੀਉ ਨ ਭਾਵੈ। ਕਬਹੂ ਘਰ ਘਰ ਟੂਕ ਮਗਾਵੈ।
ਕਬਹੂ ਕੂਰਨੁ ਚਨੇ ਬਿਨਾਵੈ।" (ਭੈਰਉ, ਨਾਮਦੇਵ, ਪੰਨਾ ੧੧੬੪)

"ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ।"

(ਸਲੋਕ ਫਰੀਦ, ਪੰਨਾ ੧੩੮੨)

"ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।
ਜਿਨ੍ਹ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ।"

(ਆਸਾ, ਫਰੀਦ, ਪੰਨਾ ੪੮੮)

"ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ।

ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ।"

(ਸਲੋਕ ਫਰੀਦ, ਪੰਨਾ ੧੩੮੦)

"ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ।
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ।"

[ਸਲੋਕ ਫਰੀਦ, ਪੰਨਾ ੧੩੮੪]

"ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ।
ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ।" [ਆਸਾ, ਰਵਿਦਾਸ, ਪੰਨਾ ੪੮੬]
"ਸੋ ਕਤ ਜਾਨੈ ਪੀਰ ਪਰਾਈ । ਜਾ ਕੈ ਅੰਤਰਿ ਦਰਦੁ ਨ ਪਾਈ ।"

(ਸੂਹੀ, ਰਵਿਦਾਸ, ਪੰਨਾ ੭੯੩)

"ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ।
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੇਰਾ ।"

[ਬਿਲਾਵਲ, ਸਧਨਾ, ਪੰਨਾ ੮੫੮]

"ਗੋਪਾਲ, ਤੇਰਾ ਆਰਤਾ ।
ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ ।
ਦਾਲਿ ਸੀਧਾ ਮਾਗਉ ਘੀਉ । ਹਮਰਾ ਖੁਸੀ ਕਰੈ ਨਿਤ ਜੀਉ ।
ਪਨ੍ਹੀਆ ਛਾਦਨੁ ਨੀਕਾ । ਅਨਾਜੁ ਮਗਉ ਸਤ ਸੀ ਕਾ ।
ਗਊ ਭੈਸ ਮਗਉ ਲਾਵੇਰੀ । ਇਕ ਤਾਜਨਿ ਤੁਰੀ ਚੰਗੇਰੀ ।
ਘਰ ਕੀ ਗੀਹਨਿ ਚੰਗੀ । ਜਨੁ ਧੰਨਾ ਲੇਵੈ ਮੰਗੀ ।"

(ਧਨਾਸਰੀ, ਧੰਨਾ, ਪੰਨਾ ੬੯੫)

ਮਨੁੱਖ ਦੀ ਸਭ ਤੋਂ ਪਹਿਲੀ ਲੋੜ ਰੋਟੀ ਹੈ । ਗੁਰੂ ਸਾਹਿਬਾਨ ਨੇ ਇਸ ਲੋੜ ਨੂੰ ਮੁੱਖ ਰੱਖ ਕੇ ਸਾਂਝਾ ਤੇ ਮੁਫ਼ਤ ਲੰਗਰ (ਗੁਰੂ ਕਾ ਲੰਗਰ) ਸ਼ੁਰੂ ਕੀਤਾ । ਉਸ ਸਮੇਂ ਲੰਗਰ ਕਿਹੋ ਜੇਹਾ ਵਰਤਿਆ ਕਰਦਾ ਸੀ, ਆਦਿ ਗੁਰੂ ਗ੍ਰੰਥ ਸਾਹਿਬ ਵਿਚੋਂ ਦੋ ਪਰਮਾਣ ਮਿਲਦੇ ਹਨ ।

ਗੁਰੂ ਅੰਗਦ ਦੇਵ ਜੀ ਦੇ ਲੰਗਰ ਬਾਰੇ ਸੱਤਾ ਤੇ ਬਲਵੰਡ ਲਿਖਦੇ ਹਨ :

"ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤ ਖੀਰਿ ਘਿਆਲੀ ।"

(ਰਾਮਕਲੀ ਕੀ ਵਾਰ, ਸਤਾ ਬਲਵੰਡ, ਪੰਨਾ ੯੬੭)

ਏਹਾ ਸੱਜਣ ਗੁਰੂ ਅਮਰਦਾਸ ਜੀ ਦੇ ਲੰਗਰ ਬਾਰੇ ਲਿਖਦੇ ਹਨ :

"ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ।"

(ਰਾਮਕਲੀ ਕੀ ਵਾਰ, ਸਤਾ ਬਲਵੰਡ, ਪੰਨਾ ੯੬੯)

[ਇਸੇ ਪਰਮਾਣ ਤੋਂ ਸਿੱਖਾਂ ਵਿਚ ਤ੍ਰਿਹਾਉਲੇ ਦਾ ਪਰਸਾਦ ਕਰਨ ਦਾ ਰਿਵਾਜ ਪਿਆ। ਗੁਰੂ ਮਹਾਰਾਜ ਦੀ ਦੇਗ ਸਦਾ ਤ੍ਰਿਹਾਉਲੇ (ਖੰਡ, ਆਟਾ, ਘਿਉ, ਤਿੰਨੇ ਵਸਤਾਂ ਬਰਾਬਰ) ਦੀ ਪਰਵਾਨ ਮੰਨੀ ਜਾਂਦੀ ਹੈ।[

"ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ।"

[ਰਾਮਕਲੀ ਕੀ ਵਾਰ, ਸਤਾ ਬਲਵੰਡ, ਪੰਨਾ ੯੬੭]

(ਸੇਵਕ ਨੇ ਸਰਧਾ ਨਾਲ ਇਹ ਕਾਰਜ ਅਰੰਭਿਆ ਸੀ, ਗੁਰੂ ਦੀ ਕ੍ਰਿਪਾ ਨਾਲ ਪੂਰਾ ਹੋਇਆ। ਅੰਤਮ ਅਰਦਾਸ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ :

"ਜਿਸ ਕਾ, ਕਾਰਜੁ ਤਿਨ ਹੀ ਕਿਆ, ਮਾਣਸੁ ਕਿਆ ਵੇਚਾਰਾ ਰਾਮ ।"

(ਸੂਹੀ, ਮ. ੫, ਪੰਨਾ ੭੮੪)

ਸਮਾਪਤ

## ਸੋਹਣ ਸਿੰਘ 'ਸੀਤਲ' (ਰਚਿਤ)

**ਨਾਵਲ :** ੧. ਸਿੰਘ ਬੁਕੇ (ਇਤਿਹਾਸਕ) ੨. ਜੁੱਗ ਬਦਲ ਗਿਆ **੧੨**), ੩. ਜਵਾਲਾ ਮੁਖੀ ੯), ੪. ਸੁੰਞਾ ਆਹਲਣਾ ੬), ੫. ਈਚੋਗਿਲ ਨਹਿਰ ਤਕ ੧੦) ੬. ਮੁੱਲ ਦਾ ਮਾਸ ੭॥), ੭. ਪਤਵੰਤੇ ਕਾਤਲ ੭॥), ੮. ਅੰਨ੍ਹੀ ਸੁੰਦਰਤਾ ੭), ੯. ਵਿਜੋਗਣ ੬), ੧੦. ਦੀਵੇ ਦੀ ਲੋ ੭), ੧੧. ਜੰਗ ਜਾਂ ਅਮਨ ੧੨), ੧੨. ਧਰਤੀ ਦੀ ਬੇਟੀ ੫), ੧੩. ਪ੍ਰੀਤ ਤੇ ਪੈਸਾ ੭), ੧੪. ਕਾਲੇ ਪਰਛਾਂਵੇਂ ੧੨) ੧੫. ਤੂਤਾਂ ਵਾਲਾ ਖੂਹ ੧੨), ੧੬. ਧਰਤੀ ਦੇ ਦੇਵਤੇ ੮), ੧੭ ਬਦਲਾ ੪), ੧੮. ਪ੍ਰੀਤ ਕਿ ਰੂਪ ੫), ੧੯. ਮ. ਜਿੰਦਾਂ ੪), ੨੦. ਮ ਦਲੀਪ ਸਿੰਘ ੪)

**ਕਹਾਣੀਆਂ :** ੨੧. ਕਦਰਾਂ ਬਦਲ ਗਈਆਂ ੮)

**ਦੋ ਇਕਾਂਗੀ :** ੨੨, ਸੰਤ ਲਾਧੋ ਰੇ ਤੇ ਲੋਕ ਸ਼ੇਵਕ ੪)

**ਬਾਲ ਸਾਹਿਤ :** ੨੩. ਬਾਬਾ ਨਾਨਕ ੫), ੨੪. ਧਰਮ ਦਾ ਰਾਖਾ, ਗੁਰੂ ਤੇਗ ਬਹਾਦਰ ੩), ੨੫. ਸਿੱਖ ਸ਼ਹੀਦ ਤੇ ਯੋਧੇ ੪)

**ਇਤਿਹਾਸ :** ੨੬. ਸੰਖੇਪ ਜੀਵਨੀ ਗੁਰੂ ਨਾਨਕ ਦੇਵ ਜੀ ੪), ੨੭. ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ ੬), ੨੮. ਮਨੁੱਖਤਾ ਦੇ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ੧੦), ੨੯. ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ੧੫), ੩੦. ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ ੧੨), ੩੧. ਲਾਸਾਨੀ ਸ਼ਹੀਦ ਗੁਰੂ ਤੇਗ ਬਹਾਦਰ ਜੀ ੭॥), ੩੨. ਬੰਦਾ ਸਿੰਘ ਸ਼ਹੀਦ ੬) ੩੩. ਸਿੱਖ ਰਾਜ ਕਿਵੇਂ ਬਣਿਆਂ ੯), ੩੪. ਸਿੱਖ ਮਿਸਲਾਂ ੭), ੩੫. ਸਿੱਖ ਰਾਜ ਤੇ ਸ਼ੇਰੇ ਪੰਜਾਬ ੭), ੩੬. ਸਿੱਖ ਰਾਜ ਕਿਵੇਂ ਗਿਆ ੧੦), ੩੭. ਦੁਖੀਏ ਮਾਂ ਪੁੱਤ ੮), ੩੮. ਸੰਖੇਪ ਇਤਿਹਾਸ ਦਸ ਪਾਤਸ਼ਾਹੀਆਂ ੧੫), ਪੰਜਾਬ ਦਾ ਉਜਾੜਾ ੮)

### ਵਾਰਾਂ ਹਰ ਇਕ ਦਾ ਮੁੱਲ ਚਾਰ ਰੁਪੈ

**੩੯.** ਸੀਤਲ ਕਿਰਣਾਂ, ੪੦. ਸੀਤਲ ਸੁਨੇਹੇ, ੪੧. ਸੀਤਲ ਹੰਝੂ, ੪੨. ਸੀਤਲ ਹੁਲਾਰੇ, ੪੩. ਸੀਤਲ ਤਰੰਗਾਂ, ੪੪. ਸੀਤਲ ਪ੍ਰਸੰਗ, ੪੫. ਸੀਤਲ ਪ੍ਰਕਾਸ਼, ੪੬. ਸੀਤਲ ਤਰਾਨੇ, ੪੭. ਸੀਤਲ ਵਾਰਾਂ, ੪੮. ਸੀਤਲ ਤਾਂਘਾਂ, ੪੯. ਸੀਤਲ ਵਲਵਲੇ, ੫੦. ਸੀਤਲ ਚੰਗਿਆੜੇ, ੫੧. ਸੀਤਲ ਚਮਕਾਂ, ੫੨. ਸੀਤਲ ਰਮਜ਼ਾਂ, ੫੩. ਸੀਤਲ ਉਮੰਗਾਂ, ੫੪. ਸੀਤਲ ਅੰਗਿਆਰੇ, ੫੫. ਸੀਤਲ ਮੁਨਾਰੇ, ੫੬. ਸੀਤਲ ਸੁਗਾਤਾਂ। **ਕਵਿਤਾ :** ੫੭. ਵਹਿੰਦੇ ਹੰਝੂ ੪), ੫੮. ਸੱਜਰੇ ਹੰਝੂ ੪), ੫੯. ਦਿਲ ਦਰਿਆ ੪) **ਗੀਤ:** ੫੦. ਮੇਰੇ ਗੀਤ ੪), ਮੇਰੀ ਕਵਿਤਾ ਮੇਰੇ ਗੀਤ ੧੫)

**ਮੇਰੀਆਂ ਢਾਡੀ ਵਾਰਾਂ :** ਪਹਿਲਾ ਭਾਗ ੧੮), ਦੂਜਾ ਭਾਗ ੧੮), ਤੀਜਾ ਭਾਗ ੧੮), ਚੌਥਾ ਭਾਗ ੧੮)।